



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ ਵਰਿਆਮ ਦਸੰਬਰ 1978

ਜਿਲਦ ਨੰ: 4 ਅੰਕ ਨੰ: 2

ਪ੍ਰਕਾਸ਼ਨ ਮਿਤੀ 10—12—1978

ਸੰਪਾਦਕ : ਜਗਦੀਸ਼ ਸਿੰਘ

ਸਹਿਯੋਗ : ਅਵਤਾਰ ਸਿੰਘ

ਤ ਪ੍ਰਤੀ ਕਾਪੀ : 1 ਰੁਪਿਆ
ਹਾ ਚੰਦਾ ਦੇਸ : 12 ਰੁਪਏ
,, ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)
,, ਵਿਦੇਸ਼ : 100 ਰੁਪਏ (ਹਵਾਈ ਡਾਕ ਰਾਹੀਂ)
ਮੈਂਬਰਸ਼ਿਪ : 200 ਰੁਪਏ ਕੇਵਲ ਦੇਸ ਵਿਚ

ਾ ਪਤਾ : Office Address
ਰਿਆਮ, Monthly WARIAM
ੀ ਰੋਡ (Punjabi)
144001, Ladowali Road
04 ਪੀ, ਪੀ. Jullundur-144001
Phone : 72504 P.P.

ਸੰਪਾਦਕੀ 3
ਚਾਰ ਵਿਅਕਤੀ-ਚਿਤਰ (ਕਵਿਤਾ) ਫ਼ਕੀਰ ਚੰਦ ਤੁਲੀ 4
ਮਿੱਟੀ ਦਾ ਤੇਲ (ਕਹਾਣੀ ਜਗਦੀਸ਼ ਸਿੰਘ 5
ਲੇਖਕ ਤੇ ਕਾਪੀਰਾਈਟ ਅਸ਼ਵਨੀ 8
ਦਮੂੰਹੇ ਲੋਕ (ਕਹਾਣੀ) ਹਰਬੰਸ ਰਾਮਪੁਰੀ 9
ਚਾਨਣ ਦੇ ਗੀਤਾਂ ਦਾ ਵਣਜਾਰਾ ਕੁਲਦੀਪ ਸਿੰਘ ਮੋਲੂ 12
ਈਸਾ ਦਾ ਪਵਿਤਰ ਵਸਤਰ ਫਰਾਂਸਿਸ ਟਰੇਟਨ 15
ਦੋ ਮਿੰਨੀ ਕਹਾਣੀਆਂ ਕੁਲਦੀਪ ਸਿੰਘ ਹਉਰਾ 17
ਡਿਕਟੇਟਰ (ਸਿੰਧੀ ਲੋਕ ਕਥਾ) ਅਮਰ ਜਲੀਲ 18
ਘਸੁਨ ਬਾਜ਼ੀ ਜਾਂ ਮੌਤ ਦਾ ਖੇਲ (ਖੇਲ ਜਗਤ) 19
ਮਾਸਕੋ ਉਲੰਪਿਕ ਦਾ ਪ੍ਰਤੀਕ ਮੀਸ਼ਾ 20
ਸੋਵੀਅਤ ਯੂਨੀਅਨ ਜਿਥੇ ਭਾਸ਼ਾਵਾਂ ਦੀ ਕੋਈ ਲੜਾਈ ਨਹੀਂ 21
ਸਾਹਿਤ ਸਮਾਚਾਰ 22
ਵਰਿਆਮ ਬਾਰੇ 25

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ 3/1-77-ਐਡੀਫਰਚ, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

# ਰੂਹਾਨੀ ਟੈਂਕੀ ਦੀ ਟੂਟੀ

ਬੋਲੀ ਦੇ ਸੰਬੰਧ ਵਿਚ ਤਬਦੀਲੀ ਮੈਨੂੰ ਇਨਕਲਾਬੀ ਜਾਪੀ। ਉਹਦੀ ਤੁਲਨਾ ਮੈਂ ਇੱਕ ਪਾਣੀ ਦੀ ਟੈਂਕੀ ਨਾਲ ਦੇ ਕੇ ਸ਼ਾਇਦ ਆਪਣੀ ਗੱਲ ਸਾਫ਼ ਕਰ ਸਕਾ। ਏਸ ਟੈਂਕੀ ਨੂੰ ਦੋ ਟੂਟੀਆਂ ਹੋਣ, ਇੱਕ ਸਿਰੇ ਦੇ ਨੇੜੇ ਤੇ ਇਕ ਧੁਰ ਹੇਠਾਂ ਪੈਰਾਂ ਤੋਂ ਜ਼ਰਾ ਉਤੇ। ਸਿਰੇ ਵਾਲੀ ਟੂਟੀ ਖੋਲ੍ਹਿਆਂ ਪਾਣੀ ਆਉਂਦਾ ਤਾਂ ਹੈ, ਪਰ ਜੇ ਉਹਦੇ ਵਿਚ ਛੇਤੀ ਹੋਰ ਪਾਈਏ ਨਾ ਤਾਂ ਧਾਰ ਬਹੁਤੀ ਪਤਲੀ ਹੋ ਜਾਂਦੀ ਹੈ। ਪਰ ਪੈਰਾਂ ਵਾਲੀ ਟੂਟੀ ਖੋਲ੍ਹਿਆਂ, ਉਤੋਂ ਪਾਣੀ ਭਾਵੇਂ ਕਿੰਨਾ ਚਿਰ ਨਾ ਹੀ ਪਵੇ, ਇਕ ਵਾਰੀ ਤਾਂ ਫੜਕ ਕੇ ਧਾਰ ਵਗਦੀ ਹੈ।

ਐਨੇ ਵਰ੍ਹੇ ਪ੍ਰਦੇਸ ਵਿਚ ਮੈਂ ਆਪਣੀ ਰੂਹਾਨੀ ਟੈਂਕੀ ਦੀ ਸਿਰੇ ਵਾਲੀ ਟੂਟੀ ਹੀ ਖੋਲ੍ਹੀ ਸੀ, ਅੰਗਰੇਜ਼ੀ ਵਿਚ ਹੀ ਗੱਲਾਂ ਕਰਦਾ ਆਇਆ ਸਾਂ, ਤੇ ਕਈ ਵਾਰੀ ਉਹਨਾਂ ਦੀ ਸੁਧਾਈ ਦੀ ਚਿੰਤਾਂ ਮੈਨੂੰ ਚੁੱਪ ਹੀ ਰਖਦੀ ਸੀ। ਪਰ ਏਥੇ ਜਦੋਂ ਗੱਲ ਕਰਦਾ, ਮੇਰੀ ਰੂਹਾਨੀ ਟੈਂਕੀ ਦੇ ਪੈਰਾਂ ਵਾਲੀ ਟੂਟੀ ਖੁਲ੍ਹ ਪੈਂਦੀ, ਦਿਲ, ਦਿਮਾਗ ਤੇ ਸੱਜਿਓਂ ਖੱਬਿਓਂ ਮੇਰੇ ਸਾਰੇ ਪਾਣੀ ਫੁਟ ਫੁਟ ਵਗ ਪੈਂਦੇ।

ਸ: ਗੁਰਬਖ਼ਸ਼ ਸਿੰਘ "ਮੰਜ਼ਲ ਦਿਸ ਪਈ" ਵਿਚੋਂ

ਸੰਪਾਦਕੀ

# ਗਾਰਗੀ ਸਾਹਿਬ ਕਿਧਰ ਨੂੰ.......

ਪੰਜਾਬੀ ਦੇ ਪ੍ਰਸਿਧ ਨਾਟਕਕਾਰ ਅਤੇ ਗਲਪਕਾਰ ਬਲਵੰਤ ਗਾਰਗੀ ਦੀਆਂ ਦੋ ਰਚਨਾਵਾਂ ਇਕੋ ਹੀ ਦਿਨ ਪੜ੍ਹਨ ਦਾ ਅਵਸਰ ਮਿਲਿਆ ਹੈ। ਦੋਵੇਂ ਰਚਨਾਵਾਂ ਪੰਜਾਬੀ ਮਾਸਕ ਪੱਤਰ ਆਰਸੀ ਵਿਚ ਛਪੀਆਂ ਹਨ। ਪਹਿਲੀ ਰਚਨਾ ਪ੍ਰੋ. ਮੋਹਨ ਸਿੰਘ ਬਾਰੇ ਹੈ। ਆਰਸੀ ਦੇ ਜੂਨ 1978 ਦੇ ਅਕ ਵਿਚੋਂ ਇਹ ਲੇਖ ਲੈ ਕੇ, ਪੰਜਾਬੀ ਸਾਹਿਤ ਸਮੀਖਿਆ ਬੋਰਡ ਨੇ "ਮੋਹਨ ਸਿੰਘ ਸਿਮ੍ਰਤੀ ਅੰਕ" ਵਿਚ ਛਾਪਿਆ ਹੈ। ਇਹ ਗਾਰਗੀ ਦੀ ਲਿਖਣ ਕਲਾ ਦਾ ਸ਼ਾਨਦਾਰ ਨਮੂਨਾ ਹੈ। ਲੇਖਕ ਨੇ ਸਚ ਮੁਚ ਹੀ ਇਕ ਨਿਪੁੰਨ ਕਲਾਕਾਰ ਦੀ ਪ੍ਰਬੀਨਤਾ ਨਾਲ ਵਾਤਾਵਰਨ ਸਿਰਜ ਕੇ ਪ੍ਰੋ. ਮੋਹਨ ਸਿੰਘ ਦੀ ਸ਼ਖਸੀਅਤ ਨੂੰ ਉਭਾਰਿਆ ਹੈ। ਸਾਹਿਤ ਦੇ ਇਸ ਸੁਚੇ ਨਮੂਨੇ ਦਾ ਅਨੰਦ ਮਾਣਦਿਆਂ ਦਿਲ ਵਿਚ ਲੇਖਕ ਪ੍ਰਤੀ ਸ਼ਰਧਾ ਵਿਚ ਵੀ ਵਾਧਾ ਹੋਇਆ।

ਪਰ ਇਹ ਅਨੰਦ ਅਤੇ ਸ਼ਰਧਾ ਛਿਨ ਭੰਗਰ ਹੀ ਸਾਬਤ ਹੋਈ। ਲਗਦੇ ਹੱਥ ਗਾਰਗੀ ਦੀ ਇਕ ਹੋਰ ਰਚਨਾਂ ਪੜ੍ਹ ਬੈਠਾ। ਇਹ ਆਰਸੀ ਦੇ ਦਸੰਬਰ ਅੰਕ ਵਿਚ ਛਪੀ ਹੈ। ਇਹ ਇਕ ਨਾਟਕ ਹੈ ਜਿਸਦਾ ਸਿਰਲੇਖ ਹੈ ਸੌਕਣ। ਇਸ ਪ੍ਰਸੰਗ ਵਿਚ ਇਕ ਤਸਵੀਰ ਵੀ ਛਪੀ ਹੈ ਜਿਸ ਤੋਂ ਅਨੁਮਾਨ ਲਗਦਾ ਹੈ ਕਿ ਪ੍ਰਕਾਸ਼ਤ ਰਚਨਾ ਪੂਰੇ ਨਾਟਕ ਦਾਂ ਇਕ ਹਿਸਾ ਹੈ।

ਇਸ ਰਚਨਾ ਨੂੰ ਪੜ੍ਹ ਕੇ ਨਾ ਕੇਵਲ ਬੇਸੁਆਦੀ ਹੀ ਹੋਈ ਸਗੋਂ ਇਹ ਸੋਚ ਕੇ ਦੁਖ ਅਤੇ ਅਫਸੋਸ ਵੀ ਹੋਇਆ ਕਿ ਪੰਜਾਬੀ ਦੇ ਵਿਦਵਾਨ ਕਿਧਰ ਨੂੰ ਤੁਰ ਪਏ ਹਨ।

ਸਾਹਿਤ ਦੇ ਨਾਮ ਹੇਠ, ਲਿਖਣ ਦੀ ਆਜ਼ਾਦੀ ਬਹਾਨੇ ਅਤੇ ਪ੍ਰੇਮ ਸ਼ਬਦ ਦੀ ਅਥਾਹ ਸੀਮਾ ਦਾ ਪ੍ਰਯੋਗ ਕਰਦਿਆਂ ਅਗੇ ਵੀ ਲੇਖਕ ਕਾਮ ਉਤੇਜਕ ਵਾਸ਼ਨਾ ਮਈ ਲਿਖਤਾਂ ਰਾਹੀਂ ਲੋਕਾਂ ਦਾ ਸ਼ੋਸ਼ਨ ਕਰਦੇ ਰਹੇ ਹਨ ਪਰ ਗਾਰਗੀ ਨੇ ਇਸ ਸਬੰਧ ਵਿਚ ਗਿਰਾਵਟ ਦੀ ਇਕ ਨਵੀਂ ਪਧਰ ਸਥਾਪਤ ਕੀਤੀ ਹੈ।

ਇਸਤਰੀ ਮਰਦ ਦੇ ਆਪਸੀ ਸਬੰਧਾਂ ਅਤੇ ਉਹਨਾਂ ਦੇ ਪ੍ਰਗਟਾ ਦਾ ਮਿਆਰ ਦੁਨੀਆਂ ਦੇ ਵੱਖ ਵੱਖ ਭਾਗਾਂ ਵਿਚ ਅਲੱਗ ਅਲੱਗ ਹੈ। ਇਹ ਆਪਣੇ ਅਪਣੇ ਮੁਲਕ ਦੀ ਸਭਿਅਤਾ ਅਤੇ ਸਭਿਆਚਾਰ ਦਾ ਅੰਗ ਹੈ। ਸੰਸਾਰ ਦੇ ਕਿਸੇ ਭਾਗ ਵਿਚ ਕੁਝ ਵੀ ਪਿਆ ਹੁੰਦਾ ਰਹੇ ਪਰ ਸਾਡਾ ਅਜੋਕਾ ਸਭਿਆਚਾਰ ਕਹਿੰਦਾ ਹੈ।

"ਦੇਖ ਪਰਾਈਆਂ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣ"

ਇਸ ਗੱਲ ਜਾਂ ਸਿਧਾਂਤ ਨੂੰ ਤਾਂ ਲੇਖਕ ਅਗੇ ਹੀ ਓਹਲੇ ਕਰ ਚੁਕੇ ਹਨ ਪਰ ਗਾਰਗੀ ਨੇ ਨਵਾਂ ਮਿਆਰ ਕਾਇਮ ਕਰਦਿਆਂ ਭੈਣ-ਭਰਾ ਅਤੇ ਮਾਂ-ਪੁਤ ਜਿਹੇ ਦੁਨੀਆਂ ਦੇ ਸਭ ਤੋਂ ਪਵਿਤਰ ਰਿਸ਼ਤੇ ਨੂੰ ਵੀ ਕਲੰਕਤ ਕਰਨ ਤੋਂ ਸੰਕੋਚ ਨਹੀਂ ਕੀਤਾ। ਪੈਰ ਪੈਰ ਤੇ ਵਾਸ਼ਨਾਮਈ ਸੰਕੇਤਾਂ ਨਾਲ ਭਰੀ ਆਪਣੀ ਇਸ ਰਚਨਾ ਨੂੰ ਪ੍ਰਮਾਣਿਕਤਾ ਦਾ ਜਾਮਾ ਪਹਿਨਾਣ ਲਈ ਪਹਿਲਾਂ ਤਾਂ ਲੇਖਕ ਨੇ ਭੂਮਿਕਾ ਦਿਤੀ ਹੈ ਜਿਸ ਵਿਚ ਲਿਖਿਆ ਹੈ ਕ੍ਰਿਤਿਸ ਨਾਟਕ ਨੂੰ ਲਿਖਣ ਵਾਸਤੇ ਉਸ ਨੇ ਪੰਜਾਹ ਸਾਲ ਪਹਿਲਾਂ ਪਿੰਡ ਵਿਚ ਵਾਪਰੀ ਘਟਨਾ ਤੋਂ ਪ੍ਰੇਰਨਾ ਲਈ ਹੈ। ਦੂਸਰਾ ਉਸਨੇ ਰਿਗ ਵੇਦ ਵਿਚੋਂ ਯਮ-ਯਮੀ ਭੈਣ ਭਰਾ ਦੀ ਵਾਰਤਾਲਾਪ ਦਾ ਹਵਾਲਾ ਦਿਤਾ ਹੈ। ਪਟ-ਕਥਾ ਵਿਚ ਵੀ ਪਾਤਰਾਂ ਮੂਹੋਂ ਪੌਰਾਣਕ ਦੇਵੀ-ਦੇਵਤਿਆਂ ਦੇ ਆਪਣੀਆਂ ਭੈਣਾਂ ਅਤੇ ਧੀਆਂ ਪ੍ਰਤੀ ਕਾਮੁਕ ਵਿਵਹਾਰ ਦਾ ਚਰਚਾ ਕਰਵਾਇਆਂ ਗਿਆ ਹੈ।

ਮਨੁੱਖ ਨੇ ਇਤਿਹਾਸ ਦੇ ਲੰਮੇ ਸਮੇਂ ਵਿਚ ਵਿਕਾਸ ਦੀਆਂ ਕਈ ਮੰਜਲਾਂ ਪਾਰ ਕਰਕੇ, ਗਿਆਨ ਵਿਗਿਆਨ ਦੇ ਲਾ ਤਾਦਾਦ ਤਜਰਬਿਆਂ ਪਿਛੋਂ ਸਦਾਚਾਰ ਦੀਆਂ ਅੱਜ ਵਾਲੀਆਂ ਕੀਮਤਾਂ ਅਤੇ ਮਰਯਾਦਾਵਾਂ ਨਿਸਚਿਤ ਕੀਤੀਆਂ ਹਨ। ਇਸ ਵਾਸਤੇ ਕਿਸੇ ਵੀ ਬਹਾਨੇ ਇਹਨਾਂ ਨੂੰ ਢਾਹ ਲਾਉਣ ਦੇ ਜਤਨ ਨੂੰ ਪਰਵਾਨ ਨਹੀਂ ਕੀਤਾ ਜਾ ਸਕਦਾ।

ਗਿਰੇ ਤੋਂ ਗਿਰੇ ਆਦਮੀ ਵਾਸਤੇ ਵੀ ਆਪਣੀ ਮਾਂ-ਭੈਣ ਨਾਲ ਭੋਗ ਵਿਲਾਸ ਦਾ ਸੰਕਲਪ ਪਾਪ ਦਾ ਦਰਜਾ ਰਖਦਾ ਹੈ। ਪਰ ਗਾਰਗੀ ਨੇ ਸੰਕਲਪ ਤੇ ਕਿਤੇ ਰਿਹਾ ਇਸ ਘਿਨਾਉਣੀ ਕ੍ਰਿਆ ਨੂੰ ਸਟੇਜ ਤੇ ਪ੍ਰਦਰਸ਼ਤ ਕਰਨ ਦਾ ਜਤਨ ਕਰਕੇ ਸਮੁੱਚੀ ਮਾਂ ਸ਼ਕਤੀ, ਇਸਤਰੀ ਜਾਤੀ ਅਤੇ ਸਾਰੀ ਮਾਨਵਤਾ ਦੀ ਬੇ-ਪਤੀ ਕੀਤੀ ਹੈ।

ਪਤਾ ਲੱਗਾ ਹੈ ਕਿ ਪੰਜਾਬੀ ਕਲਾ ਕੇਂਦਰ ਬੰਬਈ ਨੂੰ ਇਸ ਨਾਟਕ ਨੂੰ ਸਟੇਜ ਤੇ ਖੇਡਣ ਲਈ ਕਿਹਾ ਗਿਆ ਸੀ ਪਰ ਉਹਨਾਂ ਨੇ ਇਸ ਨਾਟਕ ਨੂੰ ਅਤਿ ਲੱਚਰ ਕਹਿ ਕੇ ਸਟੇਜ ਕਰਨ ਤੋਂ ਇਨਕਾਰ ਕਰ ਦਿਤਾ ਸੀ। ਇਹ ਫਤਵਾ ਨਾਟਕ ਖੇਡਣ ਵਾਲੀ ਉਸ ਪ੍ਰਮੁਖ ਸੰਸਥਾ ਦਾ ਹੈ ਜੋ ਬੰਬਈ ਵਰਗੇ ਕਾਸਮੋਪਾਲੀਟਨ ਅਤੇ ਆਜ਼ਾਦ ਮਾਹੌਲ ਵਿਚ ਕੰਮ ਕਰ ਰਹੀ ਹੈ।

ਇਸ ਨਾਟਕ ਜਿਸ ਵਿਚ ਨਾ ਰਚਨਾਤਮਕਤਾ ਨਾ ਸਚਾਈ ਅਤੇ ਨਾ ਕਲਾ ਹੈ, ਦਾ ਕਰੜਾ ਵਿਰੋਧ ਕਰਨਾ ਚਾਹੀਦਾ ਹੈ ਤਾਂ ਜੋ ਲੇਖਕਾਂ ਦੀ ਨਿਜ ਦੀ ਹਵਸ ਨੂੰ ਹੀ ਦ੍ਰਿਸ਼ਟਮਾਨ ਕਰਦੀਆਂ ਪ੍ਰਵਿਰਤੀਆਂ ਨੂੰ ਠੱਲ ਪਾਈ ਜਾ ਸਕੇ। ਅਤੇ ਸਮਾਜ ਨੂੰ ਇਹਨਾਂ ਦੇ ਮਾਰੂ ਅਸਰ ਤੋਂ ਬਚਾਇਆ ਜਾ ਸਕੇ। —ਜਗਦੀਸ਼ ਸਿੰਘ

# ਚਾਰ ਵਿਅਕਤੀ-ਚਿਤਰ

—ਫ਼ਕੀਰ ਚੰਦ ਤੁਲੀ

### 1. ਪ੍ਰੋ. ਮੋਹਣ ਸਿੰਘ

ਲੁਧਿਆਣੇ ਟੇਸ਼ਣ ਤੇ
ਮੋਹਣ ਸਿੰਘ ਦੇ "ਜੰਦਰੇ"
ਜੰਦਰੇ ਮਾਰ ਗਏ
ਊਠਾਂ ਵਾਲੇ ਚੰਦਰੇ
ਚੰਦਰੇ ਉਧਾਲ ਗਏ
"ਵੱਡੇ ਵੇਲੇ" ਦੀ ਲੋਅ
"ਨਿੱਕੀ ਨਿੱਕੀ ਵਾਸ਼ਨਾ" ਦੀ
ਤੜਪਾਵੇ ਖੁਸ਼ਬੋਅ
ਕਿਸੇ ਦੇ ਹਿੱਸੇ ਦਾ
ਜਾਮ ਉਛਲ ਕੇ ਡੁਲ੍ਹੇ
ਸ਼ਹਿਰ ਜਲੰਧਰ ਨੂੰ
"ਪੰਜ ਦਰਿਆ" ਨ ਭੁਲੇ
ਰੁੱਸ ਕੇ ਖਿੱਚ ਤੁਰਿਓਂ
ਲੁਧਿਆਣੇ ਤੋਂ ਬਾਂਹ
ਹਸਰਤ ਮਿਲਣੇ ਦੀ
ਖਾ ਜਾਂਦੇ ਨੇ ਕਾਂ।

### 2. ਸੰਤ ਸਿੰਘ ਸੇਖੋਂ

ਲੋਧੀ ਤੋਂ ਲੁਧਿਆਣਾ ਬਣਿਆ
ਲੁਧਿਆਣੇ ਤੋਂ ਸੇਖੋਂ
ਸਿਰ ਮੇਰੇ ਤੇ ਤਾਰਾ ਚੜ੍ਹਿਆ
ਮੁੱਲਾਂ-ਪੁਰ ਦੇ ਲੇਖੋਂ
ਠੱਕਿਆਂ, ਚਲਚਲਿਆਂ ਵਿਚ ਘਿਰਿਆ
ਉਹ ਬਾਜ਼ਾਂ ਨੂੰ ਰੜਕੇ
ਮਿੱਤਰਾਂ ਨੂੰ ਨਿੱਤ ਬਦੀਆਂ
ਕਾਨੂੰ ਰੋਲੀਂ ਏਂ ਵਿੱਲੇ ਜਏ ਭੁੱਲ ਕਰਕੇ

### 3. ਦਵਿੰਦਰ ਸਤਿਆਰਥੀ

ਛਾਵਾਂ, ਛਾਵਾਂ, ਛਾਵਾਂ
ਬੋਲੀ ਬਣ ਮਿੱਤਰਾ
'ਗਿੱਧਾ' ਮੈਂ ਬਣ ਜਾਵਾਂ
ਗਿੱਧੇ ਵਿਚ ਤਿੰਨ ਕੁੜੀਆਂ
ਝਾਂਜਰ, ਢੋਲਕ, ਤਾਲੀ
ਝਾਂਜਰ ਛਣਕ ਪਈ
ਅੱਡੀਆਂ ਸ਼ਰਾਬ ਪਿਆਲੀ
ਢੋਲਕ ਦਿਸਦੀ ਨ
ਝੋਲਾ, ਕੈਮਰਾ, ਦਾੜ੍ਹੀ
ਤੀਲੀ ਬਾਲ ਗਈ
ਪੱਟੀ ਜਾਣੀ ਦੀ ਤਾਲੀ

### 4. ਸਵੈ-ਚਿਤਰ

ਸਾਇਆ, ਸਾਇਆ, ਸਾਇਆ
ਛੋਰੀਆਂ ਮੁਹੱਬਤਾਂ ਦਾ
ਅਸਾਂ ਪਿੱਠ ਤੇ ਆਲ੍ਹਣਾ ਪਾਇਆ
ਆਲ੍ਹਣੇ ਦਾ ਦਰਦ ਬੁਰਾ
ਅੱਧੀ ਅੱਧੀ ਰਾਤ ਜਗਾਵੇ
ਅੱਧੀ ਅੱਧੀ ਰਾਤ ਉੱਠਕੇ
ਤਰ ਤਰ ਕੇ ਪਾਰ ਨੂੰ ਜਾਵੇ
ਪਾਰ ਪਿੰਡ ਦੋ ਘੁੱਗੀਆਂ
ਇਕ ਉੱਡ ਗਈ ਮਾਰ ਠਹਾਕਾ
ਦੂਸਰੀ ਨੂੰ ਪਾਰ ਸੱਦ ਕੇ
ਆਪ ਪੁਆਇਆ ਡਾਕਾ
ਡਿਗਰੀ ਨਾਲ ਗਈ
ਛੋਲਿਆਂ ਨੂੰ ਪਿਆ ਪਟਾਕਾ
ਤੇਲ ਵਾਲੇ ਦਫ਼ਤਰ ਨੇ
ਭੁੰਨੀਆਂ ਕਵੀ ਦੀਆਂ ਹੋਲਾਂ
ਰਹਿੰਦੀਆਂ ਤੇ ਬਿੱਜ ਪੈ ਗਈ
ਇਕ ਇਕ ਟਾਂਟ ਫਰੋਲਾਂ
ਰਹਿੰਦੀਆਂ ਤੇ ਬਿੱਜ ਪੈ ਗਈ।

ਪੰਜ ਰਮੇਸ਼ ਕਲੋਨੀ
ਜਲੰਧਰ।

ਕਹਾਣੀ

# ਮਿਟੀ ਦਾ ਤੇਲ

—ਜਗਦੀਸ਼ ਸਿੰਘ

ਹੀਰਾ ਲਾਲ ਮਸ਼ੀਨ ਮੈਨ ਭਾਵੇਂ ਪੂਰਾ ਹਫਤਾ ਗੈਰ ਹਾਜ਼ਰ ਰਹਿ ਕੇ ਪ੍ਰੈਸ ਤੇ ਆਇਆ ਸੀ ਪਰ ਅਜ ਪਹਿਲੀ ਵਾਰ ਪ੍ਰੈਸ ਮਾਲਕ ਜਗਦੇਵ ਸਿੰਘ ਨੂੰ ਉਸ ਤੇ ਗੁਸਾ ਨਹੀਂ ਸੀ ਆਇਆ। ਸਗੋਂ ਉਹ ਚੰਗਾ ਚੰਗਾ ਹੀ ਲਗ ਰਿਹਾ ਸੀ। ਕਾਰਨ ਇਹ ਸੀ ਕਿ ਜਦੋਂ ਮਿਟੀ ਦੇ ਤੇਲ ਖੁਣੋਂ ਚਾਰੇ ਪਾਸੇ ਹਾਹਾ ਕਾਰ ਮੱਚੀ ਹੋਈ ਸੀ, ਹੀਰਾ ਲਾਲ ਸਿਵਲ ਸਪਲਾਈ ਦੇ ਦਫ਼ਤਰੋਂ ਪਰਮਿਟ ਬਣਵਾ ਕੇ ਲੈ ਆਇਆ ਸੀ। ਉਹਦੀਆਂ ਅੱਖਾਂ ਵਿਚ ਮਾਨ ਮਤੀ ਚਮਕ, ਚੇਹਰੇ ਤੇ ਸਫਲਤਾ ਦਾ ਗੰਭੀਰ ਪ੍ਰਭਾਵ ਅਤੇ ਚਾਲ ਵਿਚ ਫਿਲਮੀ ਨਾਇਕਾਂ ਵਾਲਾ ਅਭਿਨੈ ਸੀ। ਤੇਲ ਦਾ ਅਜੇਹਾ ਸੰਕਟ ਸੀ ਕਿ ਜੇ ਸ਼ੀਰੀਂ ਫਰਿਹਾਦ ਅੱਜ ਦੇ ਜ਼ਮਾਨੇ ਵਿਚ ਹੁੰਦੇ ਤਾਂ ਫਰਿਹਾਦ ਨੂੰ ਨਹਿਰ ਪੁਟਣ ਦੀ ਬਜਾਏ ਤੇਲ ਦਾ ਪਰਮਿਟ ਲਿਆਉਣ ਲਈ ਕਿਹਾ ਜਾਂਦਾ। ਫੇਰ ਕਿਉਂ ਨਾ ਹੀਰਾ ਧਰਤੀ ਤੋਂ ਗਿਠ ਗਿਠ ਉੱਚਾ ਤੁਰਦਾ।

ਸ਼ਹਿਰ ਵਿਚੋਂ ਤੇਲ ਮੁਕਿਆਂ ਨੂੰ ਸੱਤ ਦਿਨ ਹੋ ਗਏ ਸਨ। ਪਹਿਲਾਂ ਤਾਂ ਡੀਜ਼ਲ ਦੀ ਥੁੜ ਕਾਰਨ ਪੰਪਾਂ ਅਗੇ ਲਗੀਆਂ ਟਰੈਕਟਰਾਂ, ਟਰੱਕਾਂ, ਡਰਮਾਂ ਦੀਆਂ ਲਾਈਨਾਂ ਦੀਆਂ ਤਸਵੀਰਾਂ ਸ਼ਹਿਰੀਆਂ ਨੇ ਅਖਬਾਰਾਂ ਵਿਚ ਲਗੀਆਂ ਵੇਖ ਕੇ ਸੁਆਦ ਹੀ ਲਿਆ ਸੀ ਪਰ ਜਦੋਂ ਮਿਟੀ ਦੇ ਤੇਲ ਦੀ ਥੁੜੋਂ ਆਗਿਆਕਾਰ ਪਤਨੀਆਂ ਨੇ ਚਾਹ ਵੀ ਤਿਆਰ ਕਰਨੀ ਬੰਦ ਕਰ ਦਿਤੀ ਤੱਦ ਪਤਾ ਲਗਾ ਕਿ ਸਥਿਤੀ ਸਚ-ਮੁਚ 'ਸੰਕਟ-ਕਾਲੀਨ' ਹੈ।

ਤੇਲ ਦੀ ਥੁੜ ਹਰ ਥਾਂ ਤੇ ਸਰਗਰਮ ਚਰਚਾ ਦਾ ਵਿਸ਼ਾ ਬਣੀ ਹੋਈ ਸੀ। ਸੁਆਣੀਆਂ ਅਗੇ ਤੇ ਕੋਲਾ ਬਾਲ ਲੈਂਦੀਆਂ, ਫਿਰ ਉਹ ਵੀ ਬਾਜ਼ਾਰੋਂ ਅਲੋਪ ਹੋ ਗਿਆ। ਕੋਲਾ ਤਾਂ ਕਿਤੇ ਰਿਹਾ ਹੁਣ ਤਾਂ ਪਥਰੀ ਕੋਲੇ ਦੀ ਕੇਰੀ ਜਿਸਦੀਆਂ ਗੋਲੀਆਂ ਬਣਾਕੇ ਔਰਤਾਂ ਬਾਲ-ਦੀਆਂ ਸਨ, ਉਹ ਵੀ ਬਾਰਾਂ ਰੁਪਏ ਮਨ ਵਿਕ ਗਈ ਸੀ ਤੇ ਲਭਦੀ ਫਿਰ ਵੀ ਨਹੀਂ ਸੀ। ਗਿਲੀਆਂ ਲਕੜਾਂ ਨੂੰ ਫੂਕਾਂ ਮਾਰ ਮਾਰ ਕੇ ਧੂਏ ਨਾਲ ਅੱਖਾਂ ਅੰਨੀਆਂ ਹੋਈਆਂ ਪਈਆਂ ਸਨ। ਜਿਥੇ ਕਿਸੇ ਕੋਲ ਤੇਲ ਹੈ ਵੀ ਸੀ ਪੰਜ ਪੰਜ ਰੁਪਏ ਬੋਤਲ ਵਿਕ ਗਿਆ ਸੀ। ਮਿਟੀ ਦੇ ਤੇਲ ਆਉਣ ਦੀਆਂ ਬੜੀਆਂ ਕਨਸੋਆਂ ਆ ਰਹੀਆਂ ਸਨ। ਬਸ ਇਹ ਉਡੀਕ ਹੀ ਇਕ ਆਸਰਾ ਸੀ।

ਤੇ ਜਦੋਂ ਅਚਾਨਕ ਪਤਾ ਲਗਾ ਕਿ ਮਸੀਤ ਵਾਲੀ ਦੁਕਾਨ ਤੇ ਤੇਲ ਆਇਆ ਹੈ ਤਾਂ ਮਰਦ ਔਰਤਾਂ ਬੁੱਢੇ ਬੱਚੇ ਤੇਲ ਦੀ ਦੁਕਾਨ ਵਲ ਨੂੰ ਉਠ ਦੌੜੇ। ਲੋਕਾਂ ਨੇ ਬੋਤਲਾਂ 'ਤੇ ਕੇਨੀਆਂ ਚੁਕੀਆਂ ਹੋਈਆਂ ਸਨ। ਸਹਿਗਲਾਂ ਦਾ ਬਿਰਜੂ ਪੰਜ ਲਿਟਰ ਦੀਆਂ ਪੀਪੀਆਂ ਸਾਇ-ਕਲ ਤੇ ਲੱਦ ਕੇ ਲੈ ਗਿਆ। ਚਾਚਾ ਬੱਗਾ ਸਿੰਘ ਆਪਣੇ ਤੰਬੇ ਨਾਲ ਸੜਕ ਸਾਫ ਕਰਦਾ ਡਾਲਡੇ ਦੀ ਪੀਪੀ ਚੁਕ ਕੇ ਛਿਤਰ ਘਸਾਈ ਜਾ ਰਿਹਾ ਸੀ। ਬਜ਼ੁਰਗ ਸ਼ਰਮਾ ਸਾਹਿਬ ਕਾਫੀ ਦੇਰ ਤੋਂ ਖੰਘ ਨਾਲ ਬੀਮਾਰ ਰਹਿੰਦੇ ਸਨ। ਇਕ ਤੇ ਸਰਦੀ ਤੇ ਦੂਸਰੇ ਆਪਣੀ ਜਵਾਨ ਪਤਨੀ ਦੇ ਸਦੀਵੀ ਵਛੋੜੇ ਕਰਕੇ ਅੰਦਰੋਂ ਨਹੀਂ ਸਨ ਨਿਕਲਦੇ। ਅੱਜ ਸੀਤ ਹਵਾ ਦੀ ਪਰਵਾਹ ਕੀਤੇ ਬਗੈਰ ਹੀ ਇਕ ਹੱਥ 'ਚ ਪਤੀਲੀ ਫੜੀ ਤੇ ਦੂਜੇ ਵਿਚ ਸੋਟੀ ਫੜੀ ਲਤਾਂ ਧਰੂਹੀ ਜਾ ਰਿਹੇ ਸਨ ਸ਼ਾਇਦ ਵਾਰੀ ਮਲਣ ਵਾਸਤੇ। ਇਕ ਮਨਚਲਾ ਬਾਲਟੀ ਚੁਕੀ ਜਾ ਰਿਹਾ ਸੀ ਤੇ ਇਕ ਪੂਰਬਣ ਮਰਦਬਾਨ ਲੈ ਕੇ ਹੀ ਚਲ ਪਈ। ਮਹਿਤਿਆਂ ਦੀ ਨਵੀਂ ਨੂੰਹ ਰੋਜ਼ ਏਸ ਵੇਲੇ ਆਪਣੇ ਘਰ ਵਾਲੇ ਦੀ ਇੰਤਜ਼ਾਰ ਵਿਚ ਮੇਕ ਅਪ ਕਰ ਰਹੀ ਹੁੰਦੀ ਸੀ। ਅਜ ਹੋਰ ਕੋਈ ਜੀਅ ਘਰ ਵਿਚ ਨਹੀਂ ਸੀ ਤੇ ਉਸ ਬਾਜ਼ਾਰ ਜਾਣਾ ਨਹੀਂ ਸੀ। ਉਹ ਤਰਲੋ ਮੱਛੀ ਹੋਈ ਕਦੇ ਬਾਹਰ ਸੱਸ ਦੇ ਆਉਣ ਦੀ ਰਾਹ ਵੇਖੇ ਕਦੀ ਫੇਰ ਅੰਦਰ ਆਣ ਕੇ ਪੀਪੀਆਂ ਸੁਆਰਨ ਲਗ ਪਵੇ। ਉਹਨੂੰ ਪਤੀ ਭੁਲਿਆ ਹੋਇਆ ਸੀ ਤੇ ਤੇਲ ਦੇ ਫਿਕਰ ਵਿਚ ਪਸੀਨੋ ਪਸੀਨਾ ਹੋਈ ਪਈ ਸੀ। ਚੋਪੜਿਆਂ ਦਾ ਅਸ਼ਵਨੀ ਟਰਾਂਜ਼ਿਸਟਰ ਕੰਨਾਂ ਨੂੰ ਲਾ ਕੇ ਕ੍ਰਿਕਟ ਮੈਚ ਦੀ ਕਮੈਂਟਰੀ ਸੁਣਦਾ ਤੇਲ ਵਜੋਂ ਬੇਪਰਵਾਹ ਸੀ ਜਦੋਂ ਬਾਰ ਬਾਰ ਕਹਿਣ ਤੇ ਵੀ ਉਹ ਨਾ ਹਿਲਿਆ ਤਾਂ ਉਹਦੀ ਮਮੀ ਸ਼ਾਂਤੀ ਨੇ ਗੁਸੇ ਵਿਚ ਆ ਕੇ ਟਰਾਂਜ਼ਿਸਟਰ ਹੀ ਭੰਨ ਸੁਟਿਆ।

ਪਰ ਛੇਤੀ ਹੀ ਸਾਰੇ ਵਾਪਸ ਮੁੜ ਰਹੇ ਸਨ, ਬੁੜ ਬੜਾ ਕੇ ਗੁਸਾ ਕਢ ਰਹੇ ਸਨ।

'ਅਖੇ ਜੀ ਤੇਲ ਵੰਡਿਆ ਗਿਆ ਚੇ। ਜੀ ਪਰਚੀਆਂ ਬਣਾਈਆਂ ਸਨ। ਰਾਸ਼ਨ ਕਾਰਡਾਂ ਤੇ ਦਿਤਾ ਹੈ :—ਸਭ ਝੂਠ—ਕਿਸੇ ਨੂੰ ਤੇਲ ਲਿਜਾਂਦਿਆਂ ਤਾ ਢਿਠਾ ਨਹੀਂ।

ਚਾਚੇ ਬੱਗਾ ਸਿੰਘ ਨੇ ਵਡੀ ਸਾਰੀ ਗੰਦੀ ਗਾਲ੍ਹ ਸਰਕਾਰ ਨੂੰ ਕੱਢੀ, "ਇਹ ਕੋਈ ਹਕੂਮਤ ਏ। ਏਹਦਾ ਆਪਣਾ ਵੀ ਬੇੜਾ ਗਰਕ ਏ ਤੇ ਲੋਕਾਂ ਦਾ ਵੀ ਗਰਕ ਕਰ ਰਹੀ ਏ......ਮਾਂ ਦੀ, ਭੈਣ ਦੀ ਕਰ ਕੇ ਗੁਫਰ ਕੱਢ ਲਿਆ।

ਇਕ ਹੋਰ ਬੋਲਿਆ ਇਹਨਾਂ ਕੋਲੋਂ ਹਕੂਮਤ ਨਹੀਂ ਹੋਣੀ। ਏਸ ਸਰਕਾਰ ਦੇ ਤਾਂ ਆਪਣੇ ਝਗੜੇ ਨਹੀਂ ਮੁਕਦੇ, ਇਹਨਾਂ ਲੋਕਾਂ ਦਾ ਕੀ ਸੁਆਰਨਾ ਹੋਇਆ। ਇਹ ਰਹਿਣੀ ਹੀ ਨਹੀਂ। ਬਿਲਕੁਲ ਫੇਲ੍ਹ ਹੋ ਗਈ ਹੈ।"

"ਨੀ ਭੈਣਾ ਏਡੇ ਮਾੜੇ ਦਿਨ ਤਾਂ ਲੜਾਈ ਵੇਲੇ ਵੀ ਨਹੀਂ ਸਨ ਆਏ। ਘਟੋ ਘੱਟ ਤੇਲ ਤਾਂ ਮਿਲਦਾ ਸੀ।"

"ਥੇਥੇ ਤੇਲ ਤਾਂ ਹੁਣ ਵੀ ਹੈ ਪਰ ਮੋਟੇ ਢਿਡਾਂ ਵਾਲਿਆਂ ਦੇ ਅੰਦਰ ਜਾਂਦਾ ਹੈ ਗਰੀਬਾਂ ਵਾਸਤੇ ਦੀ ਮੁਸੀਬਤ ਐ।"

ਲੋਕ ਭਾਂਤ ਸੁ ਭਾਂਤੇ ਬੋਲਦੇ ਘਰਾਂ ਨੂੰ ਵਾਪਸ ਪਰਤ ਰਹੇ ਸਨ।

ਤੇਲ ਹੁਣ ਵੀ ਮਿਲ ਰਿਹਾ ਸੀ ਪਰ ਖਾਸ ਖਾਸ ਬੰਦਿਆਂ ਨੂੰ। ਸਫਾਰਸ਼ ਵਾਲਿਆਂ ਜਾਂ ਪਰਮਿਟਾਂ ਵਾਲਿਆਂ ਨੂੰ। ਜੋ ਆਮ ਲੋਕਾਂ ਦੀ ਪਹੁੰਚ ਤੋਂ ਬਾਹਰ ਸੀ। ਪਾਰਲੀਮੈਂਟ ਵਿਚ ਭੂਤ ਪੂਰਵ ਪਰਧਾਨ ਮੰਤਰੀ ਦੇ ਵਿਰੁਧ ਤਹਿਰੀਕ ਦੀ ਖਬਰ ਬਾਰੇ ਏਡੀ ਦਿਲਚਸਪੀ ਨਹੀਂ ਸੀ ਜਿਨੀ ਤੇਲ ਦਾ ਖਬਰ ਬਾਰੇ। ਕਈ ਕਈ ਆਦਮੀ ਤਾਂ ਸਾਰਾ ਦਿਨ ਤੇਲ ਦੀ ਸੂਹ ਹੀ ਕਢਦੇ ਰਹਿੰਦੇ ਤੇ ਫੇਰ ਖਬਰਾਂ ਸੁਨਾਉਣ ਦਾ ਕੇਂਦਰ ਬਣਦੇ। ਫਲਾਣੇ ਥਾਂ ਤੇਲ ਆਇਆ ਹੈ। ਏਨੀਆਂ ਬੋਗੀਆਂ ਸ਼ਹਿਰ ਨੂੰ ਮਨਜ਼ੂਰ ਹੋਈਆਂ ਹਨ। ਅਮਕੇ ਡਿਪੋ ਤੇ ਤੇਲ ਦਾ ਟੈਂਕ ਪਹੁੰਚਿਆ ਹੈ। ਫਲਾਣੇ ਦੁਕਾਨਦਾਰ ਕੋਲ ਏਨੇ ਡਰੰਮ ਪਹੁੰਚਿਆ ਹੈ।

ਹੀਰਾ ਲਾਲ ਨੂੰ ਸੂਹ ਮਿਲੀ ਕਿ ਪ੍ਰੈਸਾਂ ਵਾਲਿਆਂ ਨੂੰ ਫਰਮੇ ਧੋਣ ਲਈ ਤੇਲ ਮਿਲ ਸਕਦਾ ਹੈ। ਉਹ ਸਾਥੀ ਵਰਕਰਾਂ ਦੀ ਲੋੜ ਗਿਣ ਮਿਥ ਕੇ ਪਰਮਿਟ ਲਈ ਪਰੈਸ ਵਲੋਂ ਅਰਜ਼ੀ ਲੈ ਕੇ ਚਲਾ ਗਿਆ ਗਿਆ। ਆਮ ਹਾਲਤ ਵਿਚ ਤਾਂ ਉਹ ਇਸ ਕੰਮ ਲਈ ਜਾਣ ਨੂੰ ਬਿਲਕੁਲ ਤਿਆਰ ਨਾ ਹੁੰਦਾ ਪਰ ਕਿਉਂਕਿ ਬਹੁਤੇ ਦਿਨਾਂ ਬਾਅਦ ਉਹ ਵਾਪਸ ਆਇਆ ਸੀ ਇਸ ਲਈ ਉਹਨੇ ਜਾਣਾ ਹੀ ਯੋਗ ਸਮਝਿਆ। ਬੰਦਾ ਕੁਝ ਚਲਾਕ ਸੀ ਕੁਝ ਸਾਥੀਆਂ ਨੇ ਜੁਗਤ ਸਮਝਾ ਦਿਤੀ।

ਸਿਵਲ ਸਪਲਾਈ ਦੇ ਦਫਤਰ ਕੁਝ ਵਾਹ ਪੇਸ਼ ਨਹੀਂ ਸੀ ਜਾ ਰਹੀ ਪਰਮਿਟ ਲੈਣ ਦੇ ਅਭਿਲਾਖੀਆਂ ਦੀ ਭੀੜ ਤਾਂ ਸੀ ਹੀ ਪਰ ਹੀਰਾ ਲਾਲ ਨੇ ਅਫਸਰ ਨੂੰ ਕੁਝ ਇਸ ਤਰ੍ਹਾਂ ਪ੍ਰਭਾਵ ਦਿਤਾ ਕਿ ਜੇ ਉਹਨੂੰ ਪਰਮਿਟ ਨਾ ਮਿਲਿਆ ਤਾਂ ਫਰਮੇ ਨਹੀਂ ਛਪ ਸਕਣਗੇ ਪਰੈਸ ਬੰਦ ਹੋਵੇਗੀ ਆਦਮੀ ਬੇਕਾਰ ਹੋਣਗੇ, ਅਖਬਾਰ ਨਹੀਂ ਪ੍ਰਕਾਸ਼ਤ ਹੋਵੇਗੀ ਸਰਕਾਰ ਦੀ ਤੇ ਮਹਿਕਮੇ ਦੀ ਬਦਨਾਮੀ ਹੋਵੇਗੀ ਹੋਰ ਵੀ ਹਾਹਾ ਕਾਰ ਮਚੇਗੀ। ਅਫਸਰ ਪਤਾ ਨਹੀਂ ਪ੍ਰਭਾਵਤ ਹੋਇਆ ਜਾਂ ਉਹਨੇ ਹੀਰੇ ਨੂੰ ਗਲੋਂ ਲਾਹਿਆ, ਵੀਹ ਲਿਟਰ ਮਿੱਟੀ ਦੇ ਤੇਲ ਦਾ ਪਰਮਿਟ ਉਹਦੇ ਹੱਥ ਫੜਾਇਆ। ਤੇ ਜਦੋਂ ਸਚਮੁਚ ਸਾਖਿਆਤ 20 ਲਿਟਰ ਦਾ ਪਰਮਿਟ ਲੈ ਕੇ ਹੀਰਾ ਵਾਪਸ ਆਇਆ ਤਾਂ ਜਿਥੇ ਉਸ ਦੀ ਕਿਸਮਤ ਤੇ ਸਭ ਨੂੰ ਰਸ਼ਕ ਹੋਣ ਲਗ ਪਿਆ। ਉਥੇ ਥੋਹੜਾ ਬਹੁਤਾ ਤੇਲ ਘਰਾਂ ਨੂੰ ਲੈ ਜਾਣ ਦੀ ਉਮੀਦ ਵੀ ਪੈਦਾ ਹੋ ਗਈ। ਜਦੋਂ ਦੁਕਾਨ ਮਾਲਕ ਜਗਦੇਵ ਸਿੰਘ ਨੇ ਵੇਖਿਆ ਕਿ ਸਚਮੁਚ ਪਰਮਿਟ ਆ ਗਿਆ ਹੈ ਤਾਂ ਉਸ ਨੂੰ ਫਿਕਰ ਲਗਾ ਕਿ ਕਿਤੇ ਸਾਰਾ ਤੇਲ ਹੀ ਖੁਰਦ ਬੁਰਦ ਨਾ ਹੋ ਜਾਵੇ। ਉਸ ਨੇ ਅਗੇ ਵਧ ਕੇ ਪਰਮਿਟ ਆਪ ਲੈ ਲਿਆ। ਦੋ ਤਿੰਨ ਵਾਰ ਪਰਤ ਪਰਤ ਕੇ ਪੜ੍ਹਿਆ ਤੇ ਜਦੋਂ ਉਹਨੇ ਤਹਿ ਕਰਕੇ ਪਰਮਿਟ ਆਪਣੀ ਜੇਬ ਵਿਚ ਪਾਇਆ ਤਾਂ ਵਰਕਰਾਂ ਸਮਝਿਆ ਕਿ ਉਹਨਾਂ ਦੀ ਕਿਸਮਤ ਵੀ ਨਾਲ ਹੀ ਸਰਦਾਰ ਦੀ ਜੇਬ ਵਿਚ ਪੈ ਗਈ ਹੈ।

ਬੂਟਾ ਸਿੰਘ ਦਾ ਪਿੰਡ ਸ਼ਹਿਰੋਂ ਨੌ ਮੀਲ ਸੀ ਜਿਥੇ ਉਹਨੇ ਜਾਣਾ ਸੀ ਅਤੇ ਤੇਲ ਮਿਲਣ ਦੀ ਆਸ ਤੇ ਉਹਨੇ ਅਗਾਂਹ ਆਪਣੇ ਕਿਸੇ ਮਿਤ੍ਰ ਨੂੰ ਵੀ ਸਾਈ ਲਾਈ ਸੀ ਤੇਲ ਸਾਂਝਾ ਕਰਨ ਦੀ। ਉਹ ਵੀ ਆ ਧਮਕਿਆ ਸੀ। ਤੁਲਸੀ ਰਾਮ ਨੇ ਸਾਰੀ ਪਰਮਿਟ ਦੀ ਸਕੀਮ ਤ੍ਰਿਆਰ ਕੀਤੀ

ਸੀ। ਉਸ ਨੇ ਵੀ ਤੇਲ ਲਿਜਾਣਾ ਸੀ। ਹੀਰਾ ਲਾਲ ਨੂੰ ਭਾਵੇਂ ਲੋੜ ਤਾਂ ਨਹੀਂ ਸੀ ਪਰ ਹੁਣ ਉਹ ਵੀ ਕਹਿਣ ਲਗਾ ਕਿ ਉਹਨੇ ਸਾਰੀ ਦਿਹਾੜੀ ਤਪਸਿਆ ਕੀਤੀ ਹੈ। ਉਹਦੀ ਘਰ ਵਾਲੀ ਹਫਤੇ ਤਾਈਂ ਪੇਕਿਓਂ ਆਉਣ ਵਾਲੀ ਹੈ। ਉਦੋਂ ਉਹਨੂੰ ਤੇਲ ਚਾਹੀਦਾ ਹੋਵੇਗਾ। ਤੇ ਫੇਰ ਸਾਰਿਆਂ ਦੇ ਦੋਸਤਾਂ ਦੇ ਅਗੋਂ ਦੋਸਤਾਂ ਦੇ ਰਿਸ਼ਤੇਦਾਰਾਂ ਨੇ ਵੀ ਡੱਬੇ ਤੇ ਬੋਤਲਾਂ ਲਿਆ ਰਖੀਆਂ ਸਨ ਕਿ ਤੁਹਾਡੀ ਵਾਕਫੀਅਤ ਹੈ ਤੁਹਾਡੇ ਹੁੰਦਿਆਂ ਤੇਲ ਨਾ ਮਿਲਿਆ ਤਾਂ ਕੀ ਫਾਇਦਾ ਹੋਇਆ। ਸਰਦਾਰ ਜਗਦੇਵ ਸਿੰਘ ਨੇ ਮਾਮਲਾ ਤਸਲੀ ਪੂਰਬਕ ਨਜਿਠਣ ਲਈ ਸਭ ਨੂੰ ਸਦ ਕੇ ਮੀਟਿੰਗ ਕੀਤੀ ਅਤੇ ਗੱਲ ਬਾਤ ਸਮਝਾਈ। ਸਾਰਿਆਂ ਦੀਆਂ ਮੰਗਾਂ ਵਿਚ ਕਟੌਤੀ ਕਰ ਕਰਵਾ ਕੇ ਕੋਟੇ ਅਲਾਟ ਕਰ ਕੇ ਆਪਣੇ ਲਈ ਤੇਲ ਰਾਖਵਾਂ ਕਰ ਲਿਆ। ਉਹਨੇ ਕਿਹਾ ਕਿ ਜੇ ਹੁਣੇ ਤੇਲ ਲੈ ਆਂਦਾ ਤਾਂ ਮੰਗਣ ਵਾਲਿਆਂ ਨਹੀਂ ਛਡਣਾ ਜ਼ਰਾ ਠਹਿਰ ਕੇ ਲਿਆਵਾਂਗੇ ਤੇ ਵੰਡ ਵਡਾ ਕੇ ਘਰੋ ਘਰੀਂ ਚਲੇ ਜਾਵਾਂਗੇ। ਸਰਦਾਰ ਨੇ ਬੂਟਾ ਸਿੰਘ ਨੂੰ ਪੈਸੇ ਦੇ ਕੇ ਭੇਜਿਆ ਕਿ ਜਾਹ ਕਬਾੜੀਆਂ ਕੋਲੋਂ ਵੀਹ ਲਿਟਰ ਤੇਲ ਪਾਉਣ ਵਾਲੀ ਜੈਰੀਕੇਨ ਲੈ ਆ ਉਸ ਵਿਚ ਤੇਲ ਪਵਾ ਲਵਾਂਗੇ। ਜਦੋ 'ਬੂਟਾ ਸਿੰਘ ਘੰਟੇ ਬਾਅਦ ਜੈਰੀਕੇਨ ਲੈ ਕੇ ਆਇਆ ਤਾਂ ਉਸ ਦਸਿਆ ਕਿ ਕਬਾੜੀਏ ਦੀ ਦੁਕਾਨ ਤੇ ਏਨਾਂ ਰਸ਼ ਸੀ ਕਿ ਵਾਰੀ ਨਹੀਂ ਸੀ ਆਉਂਦੀ ਤੇ ਉਸਦੀਆਂ ਬਚੀਆਂ ਖੁਚੀਆਂ ਨਕਾਰੀਆਂ ਕੈਨਾਂ ਵੀ ਧੜਾ ਧੜ ਵਿਕ ਗਈਆਂ ਸਨ।

ਤੇਲ ਵਾਲੇ ਵਡੇ ਡਿਪੂ ਤੇ ਡਰਮਾਂ ਦੀਆਂ ਲਾਈਨਾਂ ਦੀਆਂ ਲਾਈਨਾਂ ਲੱਗੀਆਂ ਪਈਆਂ ਸਨ ਰੇੜੀਆਂ ਉਤੇ ਡਰਮ ਲਦੀ ਕੋਈ ਆ ਰਿਹਾ ਸੀ ਕੋਈ ਜਾ ਰਿਹਾ ਸੀ। ਦੁਕਾਨਦਾਰ ਆਪਣੇ ਰਜਿਸਟਰ ਫੜੀ ਏਧਰ ਉਧਰ ਦੌੜ ਰਹੇ ਸ਼ਨ। ਦੋ ਹਾਤੋ ਇਕ ਰੇਹੜੀ ਤੇ ਡਰਮ ਲਦੀ ਆ ਰਹੇ ਸਨ। ਇਕ ਨੇ ਪੁਛਿਆ ਫਗਵਾੜਾ ਕੀ ਦੁਕਾਨ ਕੀਧਰ ਹੋਂਦੀਸ। ਉਨ੍ਹਾਂ ਨੂੰ ਦਸਿਆ ਕਿ ਫਗਵਾੜਾ ਤਾਂ ਸ਼ਹਿਰ ਹੈ। ਇਥੋਂ ਚੌਦਾਂ ਮੀਲ ਦੂਰ। ਉਹ ਆਪਸ ਵਿਚ ਕਸ਼ਮੀਰੀ ਵਾਰਤਾਲਾਪ ਕਰਕੇ, ਫੇਰ ਕਹਿਣ ਕਿ ਫਗਵਾੜਾ ਕੀ ਦੁਕਾਨ ਬਤਾਓ। ਫੇਰ ਦਸਿਆ ਗਿਆ ਕਿ ਫਗਵਾੜਾ ਸ਼ਹਿਰ ਚੌਦਾਂ ਮੀਲ ਦੂਰ ਹੈ ਪਰ ਫਗਵਾੜਾ ਗੇਟ ਤੇ ਤੁਹਾਡੀ ਦੁਕਾਨ ਹੋ ਸਕਦੀ ਹੈ ਜੋ ਇਥੋਂ ਤੇ ਫਰਲਾਂਗ ਪਿਛੇ ਵਲ ਹੈ। ਫਿਰ ਵਡੇ ਹਾਤੋ ਨੇ ਡਿਪੂ ਤੇ ਲਗੀ ਭੀੜ ਵਲ ਇਸ਼ਾਰਾ ਕਰ ਕੇ ਪੁਛਿਆ "ਯੇਹ ਕਿਸ ਕਾ ਦੁਕਾਨ ਹੈ। ਉਹਨਾਂ ਨੂੰ ਦਸਿਆ ਗਿਆ ਕਿ ਅਰੋੜਾ ਸਾਹਿਬ ਦੀ ਤਾਂ ਉਹ ਦੋਵੇ ਇਕ ਦੂਜੇ ਨਾਲ ਫਿਰ ਗੁਸੇ ਹੋ ਕੇ ਵਾਰਤਾਲਾਪ ਕਰਨ ਲਗੇ। ਇਕ ਦੂਜੇ ਦਾ ਦੋਸ਼ ਕਢਣ ਪਿਛੋਂ ਉਹਨਾਂ ਡਰਮ ਉਥੇ ਹੀ ਲਾਹ ਸੁਟੇ। ਦਰ ਅਸਲ ਉਹਨਾਂ ਨੇ ਅਰੋੜਾ ਦੀ ਦੁਕਾਨ ਤੋਂ ਹੀ ਤੇਲ ਲੈਣਾ ਸੀ ਤੇ ਗਲਤੀ ਨਾਲ ਫਗਵਾੜਾ ਕਹੀ ਜਾਣ। ਤੇਲ ਨੇ ਮਤ ਮਾਰ ਦਿਤੀ ਸੀ।

ਭਾਵੇਂ ਤੇਲ ਦੇਣ ਵਾਲਾ ਕਾਰਿੰਦਾ ਵਾਹ ਲਗਦੀ ਬੜੀ ਫੁਰਤੀ ਦਿਖਾ ਰਿਹਾ ਸੀ। ਪਰ ਢੋਲਾਂ ਡਰਮਾਂ ਜੈਰੀਕੇਨਾਂ ਅਤੇ ਪੰਜ ਲਿਟਰ ਦੀਆਂ ਕੇਨਾਂ ਦੀ ਏਡੀ ਵੱਡੀ ਲਾਈਨ ਸੀ ਕਿ ਵਾਰੀ ਕਿਤੇ ਖਾਸੀ ਰਾਤ ਗਏ ਆਉਣੀ ਸੀ। ਉਧਰੋਂ ਪਿੰਡਾਂ ਨੂੰ ਵੀ ਜਾਣਾ ਸੀ। ਹਾਰ ਕੇ ਮਜਬੂਰੀ ਵਿਚ ਇਹ ਹੀ ਫੈਸਲਾ ਹੋਇਆ ਕਿ ਵੀਹ ਲਿਟਰ ਦੀ ਆਪਣੀ ਜੈਰੀ ਕੇਨ ਜਦੋਂ ਭਰਵਾ ਲਈ ਜਾਵੇ ਤਾਂ ਪਿਛਲੇ ਸਟੋਰ ਅੰਦਰ ਰਖ ਦਿਤੀ ਜਾਵੇ ਅਤੇ ਸਵੇਰੇ ਤੇਲ ਵੰਡ ਲਿਆ ਜਾਵੇ।

ਸਵੇਰੇ ਜਦੋਂ ਸ. ਜੁਗਿੰਦਰ ਸਿੰਘ ਦੁਕਾਨ ਤੇ ਅਪੜਿਆ ਤਾਂ ਸਾਰੇ ਜਣੇ ਪਹਿਲਾਂ ਹੀ ਉਡੀਕ ਕਰ ਰਹੇ ਸਨ। ਬੂਟਾ ਸਿੰਘ ਨਾਲ ਦੋ ਬੰਦੇ ਹੋਰ ਵੀ ਸਨ ਜਿਹੜੇ ਤੇਲ ਮਿਲਣ ਦੀ ਖੱਬਰ ਸੁਣ ਕੇ ਮਿਨਤ ਤਰਲਾ ਕਰਕੇ ਉਹਦੇ ਕੋਟੇ ਚੋਂ ਵੀ ਖੋਹਣ ਲਈ ਆਏ ਸਨ। ਤੁਲਸੀ ਰਾਮ ਦਾ ਭਰਾ ਆਇਆ ਸੀ ਤਾਂ ਜੋ ਤੇਲ ਫੌਰਨ ਘਰ ਪਹੁੰਚਾ ਦਿਤਾ ਜਾਵੇ। ਉਹਨਾਂ ਦੇ ਚੇਹਰਿਆਂ ਤੇ ਰਾਤ ਦੀ ਬੇਸਬਰੀ ਦੇ ਚਿੰਨ ਸਾਫ ਦਖਾਈ ਦੇ ਰਹੇ ਸਨ। ਹੀਰਾ ਲਾਲ ਆਪਣੇ ਪਰਮਿਟ ਲਿਆਉਣ ਦੀ ਕਹਾਣੀ ਸੁਣਾ ਕੇ ਆਪਣੇ ਪਰਸੰਸਕ ਨਾਲ ਲਿਆਇਆ ਸੀ। ਤਾਂ ਕਿ ਆਪਣੀ ਘਾਲਣਾ ਦਾ ਕਲਾਈਮੈਕਸ ਵੀ ਵਿਖਾ ਸਕੇ। ਉਹਨਾਂ ਸ. ਜਗਦੇਵ ਸਿੰਘ ਤੋਂ ਅਗੇ ਵਧ ਕੇ ਚਾਬੀਆਂ ਫੜੀਆਂ ਤੇ ਸਟੋਰ ਦੇ ਗੇਟ ਤੇ ਝੁਰਮਟ ਪਾ ਦਿਤਾ। ਜਦੋਂ ਬੂਹਾ ਖੁਲਾ ਤਾਂ ਅੰਦਰੋ ਆਉਂਦੀ ਮਿਟੀ ਦੇ ਤੇਲ ਦੀ ਬੋ ਨਾਲ ਸਾਰਿਆਂ ਦੇ ਨੱਕ ਮੂੰਹ ਭਰ ਗਏ। ਉਹਨਾਂ ਵੇਖਿਆ ਕਿ ਤੇਲ ਵਾਲਾ ਜੈਰੀਕੇਨ ਆਪਣੀ ਥਾਂ ਅਡੋਲ ਖਲੋਤਾ ਸੀ। ਉਸ ਵਿਚੋਂ ਚੋ ਚੋ ਕੇ ਮਿਟੀ ਦਾ ਸਾਰਾ ਤੇਲ ਮਿਟੀ ਵਿਚ ਮਿਲ ਚੁਕਿਆ ਸੀ ਅਤੇ ਨਾਲ ਹੀ ਸਾਰਿਆਂ ਦੀਆਂ ਆਸਾਂ ਵੀ—

# ਲੇਖਕ ਤੇ ਕਾਪੀਰਾਈਟ

—ਅਸ਼ਵਨੀ

ਕਾਪੀਰਾਈਟ ਉਹ ਕਾਨੂੰਨੀ ਅਧਿਕਾਰ ਹੈ, ਜਿਸ ਰਾਹੀਂ ਲੇਖਕ ਕਿਸੇ ਦੇਸ਼ ਵਿਚ ਆਪਣੀ ਰਚਨਾ ਨੂੰ ਨਕਲ ਜਾਂ ਉਸਦੀ ਦੁਰਵਰਤੋਂ ਹੋਣ ਤੋਂ ਬਚਾਉਂਦੇ ਹਨ। ਅਜਿਹਾ ਕਰਨ ਵਾਲੇ ਲੋਕਾਂ ਵਿਰੁਧ ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਹੈ। ਪੁਸਤਕਾਂ ਦੇ ਅੰਦਰ ਅਕਸਰ ਇਕ ਘੇਰੇ ਵਿਚ ਅੰਗਰੇਜ਼ੀ ਦਾ 'ਸੀ' ਅੱਖਰ ਲਿਖਿਆ ਹੁੰਦਾ ਹੈ। ਇਹ 'ਸੀ' ਉਸੇ ਅਧਿਕਾਰ ਦਾ ਪ੍ਰਤੀਕ ਹੈ। ਬ੍ਰਿਟੇਨ ਵਿਚ ਸਭ ਤੋਂ ਪਹਿਲਾਂ ਸੰਨ 1734 ਵਿਚ 'ਐਨ ਗ੍ਰੇਵਿੰਗ ਕਾਪੀਰਾਈਟ' ਕਾਨੂੰਨ ਪਾਸ ਹੋਇਆ ਸੀ ਤੇ ਸਾਹਿਤਕ ਕਾਪੀਰਾਈਟ ਕਾਨੂੰਨ 1842 ਵਿਚ ਲਾਗੂ ਹੋਇਆ ਸੀ।

ਅਮਰੀਕੀ ਸੰਸਦ ਨੇ ਪਹਿਲੀ ਵਾਰੀ ਸੰਨ 1783 ਵਿਚ ਰਾਜਾਂ ਨੂੰ ਕਾਪੀਰਾਈਟ ਸਬੰਧੀ ਕਾਨੂੰਨ ਬਨਾਉਣ ਦੀ ਹਦਾਇਤ ਕੀਤੀ ਸੀ। ਬਰਤਾਨੀਆ ਵਿਚ ਅੰਤਰਰਾਸ਼ਟਰੀ ਕਾਪੀ ਰਾਈਟ ਕਾਨੂੰਨ 1838 ਸੰਨ ਵਿਚ ਬਣਿਆ ਸੀ ਅਤੇ ਅਮਰੀਕਾ ਵਿਚ 1891 ਵਿਚ।

ਹਰੇਕ ਦੇਸ਼ ਵਿਚ ਕਾਪੀਰਾਈਟ ਸਬੰਧੀ ਵਖ-ਵਖ ਕਾਨੂੰਨ ਹਨ। ਉਨ੍ਹਾਂ ਦਾ ਸਮਾ 15 ਸਾਲ ਤੋਂ ਲੈ ਕੇ 80 ਸਾਲ ਤੱਕ ਹੈ। ਅਮਰੀਕਾ ਵਿਚ ਕਾਪੀਰਾਈਟ ਦਾ ਸਮਾ ਕੁਲ 56 ਸਾਲ ਹੈ। ਸਾਡੇ ਭਾਰਤ ਵਿਚ ਇਹ ਲੇਖਕ ਦੀ ਮੌਤ ਤੋਂ 50 ਸਾਲ ਬਾਅਦ ਤੱਕ ਲਾਗੂ ਰਹਿੰਦਾ ਹੈ।

ਅੰਤਰਰਾਸ਼ਟਰੀ ਪੱਧਰ ਤੇ ਲੇਖਕ ਦਾ ਕਾਪੀਰਾਈਟ ਅਧਿਕਾਰ ਸੁਰਖਿਅਤ ਕਰਨ ਵਾਸਤੇ 1886 ਵਿਚ ਬਰਨ ਕਨਵੈਂਨਸ਼ਨ ਹੋਈ ਸੀ। ਸੰਸਾਰ ਦੇ ਬਹੁਤ ਸਾਰੇ ਦੇਸ਼ ਇਸ ਕਨਵੈਨਸ਼ਨ ਦੇ ਮੈਂਬਰ ਹਨ। ਬਰਨ ਕਨਵੈਨਸ਼ਨ ਦੇ ਕਿਸੇ ਮੈਂਬਰ ਦੇਸ਼ ਵਿਚ ਪ੍ਰਕਾਸ਼ਤ ਹੋਈ ਪੁਸਤਕ ਦਾ ਕਾਪੀਰਾਈਟ ਸਾਰੇ ਮੈਂਬਰ ਦੇਸ਼ਾਂ ਵਿਚ ਸੁਰਖਿਅਤ ਹੋ ਜਾਂਦਾ ਹੈ।

ਬਰਨ ਕਨਵੈਨਸ਼ਨ ਵਾਂਗ ਹੀ ਸੰਨ 1910 ਵਿਚ ਬਿਊਨਸ ਆਇਰਜ਼ ਤੇ ਜਨੇਵਾ ਵਿਚ 1952 'ਚ ਅੰਤਰ-ਰਾਸ਼ਟਰੀ ਕਾਪੀਰਾਈਟ ਕਨਵੈਨਸ਼ਨਾਂ ਹੋਇਆਂ। ਪਰ ਕੁਝ ਦੇਸ਼ ਕਿਸੇ ਇਕ ਕਨਵੈਨਸ਼ਨ ਨੂੰ ਮੰਨਦੇ ਹਨ ਤਾਂ ਦੂਜੇ ਹੋਰ ਕਿਸੇ ਕਨਵੈਨਸ਼ਨ ਨੂੰ।

ਹੁਣ ਕਾਪੀਰਾਈਟ ਕਾਨੂੰਨ ਸਾਹਿਤਕ ਕ੍ਰਿਤਾਂ ਤੋਂ ਬਿਨਾਂ ਕਲਾਕ੍ਰਿਤਾਂ, ਸੰਗੀਤ, ਮੂਰਤਾਂ ਆਦਿ ਤੇ ਵੀ ਲਾਗੂ ਹੈ। ਇਸ ਦਾ ਖੇਤਰ ਲਗਾਤਾਰ ਵਧਦਾ ਜਾ ਰਿਹਾ ਹੈ।

ਕਹਾਣੀ

# ਦਮੂੰਹੇ ਲੋਕ

—ਹਰਬੰਸ ਰਾਮਪੁਰੀ

ਸ਼ਿੰਦੋ ਦੀ ਮੌਤ ਤੇ ਸਾਰੇ ਬਿਹੀ ਗੁਆਂਢ 'ਚ ਸੋਗ ਦੀ ਚਾਦਰ ਪਸਰ ਗਈ ਸੀ। ਕਈਆਂ ਨੂੰ ਤਾਂ ਉਸਦੀ ਘੜੀ ਪਲ 'ਚ ਆਈ ਮੌਤ ਤੇ ਵਿਸ਼ਵਾਸ਼ ਵੀ ਨਹੀਂ ਸੀ ਆ ਰਿਹਾ।

ਸ਼ਮਸ਼ਾਨ ਭੂਮੀ ਤੋਂ ਵਾਪਿਸ ਆਕੇ ਜ਼ੈਲਦਾਰ ਸੁਰੈਣ ਸਿੰਘ ਦੇ ਹਮਦਰਦ ਉਹਦੇ ਘਰ ਦੇ ਅੱਗੇ ਬਿਹੀ ਦੇ ਦੋਵੇਂ ਪਾਸੇ ਦੋ ਪਲ ਪੈਰਾਂ ਭਾਰ ਹੀ ਬੈਠ ਗਏ। ਕਪੂਰੇ ਨਾਈ ਨੇ ਪਿੱਤਲ ਦੀ ਵੱਡੀ ਬਾਲਟੀ ਚੋਂ ਪਾਣੀ ਦੀ ਧਾਰ ਸਾਰੇ ਬੈਠਿਆਂ ਦੇ ਮੂਹਰੇ ਦੀ ਡੋਹਲ ਦਿੱਤੀ ਜਿਵੇਂ ਉਸਨੇ ਸ਼ਿੰਦੋ ਦੀ ਆਖਰੀ ਪੈੜ ਵੀ ਮਿਟਾ ਦਿੱਤੀ ਹਵੇ। ਬਹੁਤੇ ਮਰਦ "ਵਾਖਰੂ। ਵਾਖਰੂ।।" ਆਖਦੇ ਘਰਾਂ ਨੂੰ ਚੱਲ ਪਏ। ਪਰ ਨੇੜਲੇ ਸ਼ਰੀਕੇ ਦੇ ਮਰਦ ਉਸਦੀ ਬੈਠਕ 'ਚ ਵਿਛਾਏ ਚਿੱਟੇ ਦੋਲਿਆਂ ਤੇ ਜਾ ਕੇ ਬੈਠ ਗਏ। ਔਰਤਾਂ ਅੰਦਰਲੇ ਹਾਲ ਕਮਰੇ 'ਚ ਬਹਿਕੇ ਵਧੇਰੇ ਜ਼ੋਰ ਨਾਲ ਰੋਣ ਪਿੱਟਣ ਲੱਗ ਪਈਆਂ। ਜਦੋਂ ਰੋਣ ਪਿੱਟਣ ਤੋਂ ਥਕ ਗਈਆਂ ਤਾਂ ਉਹਨਾਂ ਨੇ ਸ਼ਿੰਦੋ ਦੀਆਂ ਗੱਲਾਂ ਛੋਹ ਲਈਆਂ।

ਵਿਧਵਾ ਬਾਹਮਣੀ ਸੋਧਾਂ ਨੂੰ ਕਿਸੇ ਦੇ ਦੁਖ ਵੇਲੇ ਆਪਣੇ ਜਵਾਨ ਪਤੀ ਦੀ ਮੌਤ ਯਾਦ ਆ ਜਾਂਦੀ ਹੈ। ਉਹ ਹੁੱਅਕਾ ਭਰਦੀ ਬੋਲੀ :

"ਓਆ ਕੁੜੇ ਸ਼ਿੰਦੋ ਕੀ ਚੰਦਰੇ ਕਰਮ ਲਿਖਾ ਕੇ ਲਿਆਈ ਸੀ ਜੁਆਨੀ 'ਚ ਬੇਲੋਂ ਟੁਟ ਜਾਣਦੇ। ਮਾੜੇ ਕਰਮਾਂ ਆਲਾ ਈ ਜੁਆਨੀ 'ਚ ਮਰਦਾ। ਮੈਨੂੰ ਤਾਂ ਭੈਣੇ ਭੁਲਦੀ ਓ ਨੀ। ਜਾਣੀ ਹੁਣੇ ਬਸ ਚੋਂ ਉਤਰ ਕੇ ਬਿਹੀ 'ਚ ਸਾਮਤਰੱਖ ਕਿਤਾਬਾਂ ਚੁਕੀ ਆਉਂਦੀ ਆ।"

"ਦਾਦੀ, ਬੀਮਾਰੀਆਂ ਈ ਚੰਦਰੀਆਂ ਜੇਹੀਆ ਆ ਗੀਆਂ, ਬੰਦਾ ਝਟ ਪਲ 'ਚ ਈ ਬੀਤ ਜਾਂਦਾ। ਚਾਰ ਦਿਨ ਮੰਜੇ ਤੇ ਪੈ ਜਾਂਦੀ ਅਗਲਾ ਸੌ ਔਹੜ ਪੌਹੜ ਕਰ ਲੈਂਦਾ। ਮਨ ਨੂੰ ਧਰਵਾਸ ਹੋ ਜਾਂਦਾ ਬਈ ਲਾਜ ਕਰਵਾ ਲਿਆ। ਉਂ ਲਿਖੀ ਤਾਂ ਕੋਈ ਮੋੜ ਨੀ ਸਕਦਾ। ਸਵੇਰੇ ਸਵੇਰੇ ਬਾਹਰ ਗਈ ਮੇਰੇ ਕੋਲ ਦੀ ਲੰਘੀ। ਕੀ ਪਤਾ ਸੀ ਕੋਹੜਣ ਦਾ ਕਾਲ ਵੀ ਨਾਲ ਨਾਲ ਤੁਰਿਆ ਫਿਰਦਾ।" ਭਾਨੇ ਕਿਆਂ ਦੀ ਬੁੜੀ ਸੰਤੋਂ ਨੇ ਲੰਮਾ ਹੁਅਕਾ ਭਰਕੇ ਆਖਿਆ।

"ਆਹੋ ਭਾਈ, ਇਸ ਸਾਹ ਦਾ ਕੀ ਭਰੋਸਾ। ਆਵੇ, ਆਵੇ ਨਾ ਆਵੇ ਨਾ ਈ ਆਵੇ।" ਅਕਾਲੀਆਂ ਦੀ ਬੁੜੀ ਪੰਜਾਬੋ ਨੇ ਹਾਂ ਵਿਚ ਹਾਂ ਮਿਲਾਈ।

"ਬੇਬੇ ਬੀਹਾਂ ਵਰ੍ਹਿਆਂ ਦੀ ਹੋਕੇ ਗਈ ਆ। ਮਜਾਲ ਆ ਘਰ 'ਚ ਕਦੀ ਅੱਖ 'ਚ ਪਾਈ ਰੜਕੀ ਹੋਵੇ। ਸਾਡੀ ਦੋਹਾਂ ਦੀ ਤਾਂ ਕਦੀ ਗੱਲ ਨੀ ਸੀ ਉਹਨੇ ਅਲੱਟੀ।" ਵੱਡੀ ਭਰਜਾਈ ਨੇ ਪੰਜਾਬੋ ਨੂੰ ਮੁਖਾਤਬ ਹੋਕੇ ਕਿਹਾ।

"ਮੇਰੀਆਂ ਤਾਂ ਭੈਣੇ ਅੱਖਾਂ ਮੂਹਰਿਓਂ ਈ ਨੀ ਜਾਂਦੀ। ਕੁੜੀ ਕਾਹਦੀ ਸੀ ਪਿੰਡ ਦਾ ਸ਼ਿੰਗਾਰ ਸੀ। ਅੱਖਾਂ ਤਾਂ ਦੇਖੋ ਕੋਹਤਨ ਦੀਆਂ ਜਿਵੇਂ ਮੋਟੇ ਬਦਾਮ ਹੋਣ। ਸੂਰਤ, ਜਿਵੇਂ ਰੱਬ ਨੇ ਕਿਸੇ ਵਿਹਲੇ ਟੈਮ ਬਹਿਕੇ ਘੜੀ ਹੋਵੇ, ਚੰਗੇ ਬੰਦਿਆਂ ਦੀ ਈ ਖੌਰੇ ਰੱਬ ਨੂੰ ਲੋੜ ਰਹਿੰਦੀ ਆ। ਬੱਸ ਲੈ ਗਿਆ ਝਟ ਪਲ 'ਚ।" ਮੰਨਿਆ ਦੀ ਨੂੰਹ ਅਮਰੋ ਸਿਰ ਤੋਂ ਪੱਲਾ ਖਿਸਕਾਉਂਦੀ ਬੋਲੀ।

"ਮੈਨੂੰ ਤਾਂ ਉਹਦਾ ਸੁਭਾਅ ਈ ਨੀ ਭੁਲਦਾ। ਅੰਦਰ ਵੜ ਜਾਂਦੀ ਸੀ ਅਗਲੇ ਦੇ ਗੱਲ ਕਰਨ ਲੱਗੀ। ਅਖੇ ਮਾਸੀ ਜੀ ਬਿੰਦਰ ਨੂੰ ਜ਼ਰੂਰ ਪੜਾਇਓ। ਪੜ੍ਹਾਈ ਬਿਨਾਂ ਕੁੜੀ ਦੀ ਕਾਹਦੀ ਜੂਨ ਆ। ਚੰਦਰੀ ਦਾ ਹਰ ਵੇਲੇ ਹਸੂੰ ਹਸੂੰ ਕਰਦਾ ਚਿਹਰਾ। ਜਦੋਂ ਹਸਦੀ ਸੀ ਜਾਣੀ ਫੁਲ ਕਿਰਦੇ ਸੀ ਮੂੰਹ ਚੋਂ।" ਸੂਦਾਂ ਦੀ ਸ਼ਾਂਨਤੀ ਨੇ ਦਿਲੋਂ ਉਦਾਸ ਹੋਕੇ ਕਿਹਾ।

ਸ਼ਿੰਦੋ ਦੀ ਮਾਂ ਦਾ, ਇਹ ਗੱਲਾਂ ਸੁਣਕੇ ਫੇਰ ਰੋਣ ਨਿਕਲ ਗਿਆ। ਤੇ ਉਹ ਉੱਚੀ ਉੱਚੀ ਕੀਰਨੇ ਪਾਉਣ ਲੱਗ ਪਈ, ਸ਼ਿੰਦੋ ਦੀਆਂ ਦੋਵੇਂ ਭਰਜਾਈਆਂ ਵੀ ਸੱਸ ਨਾਲ ਰਲਕੇ ਲੰਮੇ ਲੰਮੇ ਕੀਰਨੇ ਪਾਉਣ ਲੱਗ ਪਈਆਂ। ਆਪਣੀਆਂ ਅੱਖਾਂ

ਨੂੰ ਲਕਾਉਣ ਲਈ ਓਹੁਨਾਂ ਆਪਣੇ ਪੱਲੇ ਮੂੰਹ ਤੇ ਖਿਸਕਾ ਲਏ।

"ਬਸ ਭਾਈ ਬਸ, ਹੁਣ ਸਬਰ ਕਰੋ। ਰੋਏ ਤੇ ਨੀ ਕੋਈ ਮੁੜਿਆ। ਬੱਸ ਉਸਦੀਆਂ ਬਹਿਕੇ ਗੱਲਾਂ ਈ ਕਰੋ।" ਅਕਾਲੀਆਂ ਦੀ ਬੁੜੀ ਪੰਜਾਬੋ ਉਹਨਾਂ ਨੂੰ ਦਲਾਸਾ ਦੇਂਦੀ ਬੋਲੀ।

"ਆਹੋ ਬੇਬੇ, ਭਾਣਾ ਈ ਮੰਨਣਾਂ ਪੈਣਾਂ। ਉਹਦੇ ਮੂਹਰੇ ਕਿਸੇ ਦਾ ਜੋਰਨੀ।" ਕਿਸੇ ਹੋਰਨੇ ਹਾਂ ਵਿਚ ਹਾਂ ਮਿਲਾ ਦਿੱਤੀ।

ਸਾਰੇ ਘਰ ਵਿਚ ਉਦਾਸੀ ਦੀ ਧੁੰਦ ਪਸਰੀ ਪਈ ਸੀ। ਕੀਲਿਆਂ ਤੇ ਖਲੋਤੇ ਡੰਗਰ ਖਾਲੀ ਖੁਰਲੀਆਂ ਹੋਣ ਤੇ ਵੀ ਅੜਾ ਨਹੀਂ ਸੀ ਰਹੇ। ਜਿਵੇਂ ਉਹਨਾਂ ਨੂੰ ਵੀ ਸ਼ਿੰਦੋ ਦੀ ਮੌਤ ਦਾ ਗਮ ਸੀ। ਕਾਮੇਂ ਬਮਲਿਆਂ ਨਾਲ, ਸਿਰ ਸੁੱਟੀ ਅੱਖਾਂ ਭਰੀ ਬੈਠੇ ਸਨ।

ਜ਼ੈਲਦਾਰ ਸਰੈਣ ਸਿੰਘ ਦੀ ਇਕਲੋਤੀ ਧੀ ਸੀ ਸਰਿੰਦਰ—ਦੋਹਾਂ ਪੁੱਤਰਾਂ ਤੋਂ ਛੋਟੀ—ਲਾਡਾਂ ਨਾਲ ਪਾਲੀ। ਸ਼ਹਿਰ ਦੇ ਸਰਕਾਰੀ ਕਾਲਜ 'ਚ ਐੱਮ. ਏ. ਵਿਚ ਪੜ੍ਹ ਰਹੀ ਸੀ। ਕਹਿੰਦੇ ਨੇ ਛੀਟਕੇ ਜਿਹੇ ਬੰਦਿਆਂ ਨੂੰ ਦਿਲ ਦਾ ਦੌਰਾ ਘੱਟ ਹੀ ਪੈਂਦਾ। ਪਰ ਵਿਚਾਰੀ ਸ਼ਿੰਦੋ ਖੌਰੇ ਸੁਆਸ ਹੀ ਘੱਟ ਲਿਖਾ ਕੇ ਲਿਆਈ ਸੀ ਜੋ ਦਿਲ ਦਾ ਦੌਰਾ ਤਾਂ ਇਕ ਬਹਾਨਾ ਹੀ ਬਣ ਗਿਆ। ਪਿੰਡ ਦੇ ਡੇਰੇ ਦਾ ਮਹੰਤ ਕਿਰਪਾਲ ਦਾਸ ਕਹਿੰਦਾ ਹੁੰਦਾ ਸੀ "ਜਿਹੜੇ ਘਰ 'ਚ ਹੀਰ ਪੜ੍ਹੀ ਜਾਵੇ, ਉਸ ਘਰ 'ਚ ਜ਼ਰੂਰ ਕਿਸੇ ਜੁਆਨ ਜੀਅ ਦਾ ਸੋਗ ਵਾਪਰਦਾ।" ਅੱਜ ਉਸਦੀ ਕਹੀ ਗੱਲ ਖਬਰੇ ਕਿੰਨਿਆਂ ਨੇ ਮਨ ਹੀ ਮਨ 'ਚ ਚਿਤਾਰੀ ਹੋਵੇ।

ਜ਼ੈਲਦਾਰ ਸੁਰੈਣ ਸਿੰਘ ਨੂੰ ਬਚਪਣ ਤੋਂ ਹੀ ਵਾਰਸ ਦੀ ਹੀਰ ਪੜ੍ਹਨ ਦਾ ਸ਼ੌਕ ਸੀ। ਪਰ ਵੱਡੇ ਹੋਕੇ ਜ਼ੈਲਦਾਰ ਖਾਨਦਾਨ ਦੀ ਮਾਨ ਮਰਿਯਾਦਾ ਨੇ ਉਸ ਤੋਂ ਲੋਕਾਂ 'ਚ ਹੀਰ ਪੜ੍ਹਣੀ ਖੋਹ ਲਈ। ਪਰ ਆਪਣੇ ਚਬਾਰੇ 'ਚ ਇੱਕਲਾ ਬੈਠਾ ਉਹ ਜ਼ਰੂਰ ਆਪਣਾਂ ਭੱਸ ਪੂਰਾ ਕਰ ਲੈਂਦਾ ਸੀ। ਹੁਣ ਵੀ ਚੁਬਾਰੇ ਦੀ ਅਲਮਾਰੀ ਵਿਚ ਹੀਰ ਦੀ ਪੁਸਤਕ ਕਿਸੇ ਧਾਰਮਿਕ ਕਿਤਾਬ ਵਾਂਗ ਰੇਸ਼ਮੀ ਰਮਾਲੇ 'ਚ ਲਪੇਟ ਕੇ ਰੱਖੀ ਹੋਈ ਹੈ। ਸ਼ਾਇਦ ਹੀਰ ਪੜ੍ਹਨ ਦਾ ਹੀ ਅਸਰ ਸੀ ਕਿ ਜਦੋਂ ਚਿਹਲਾਂ ਦੀ ਜਿੰਦਰ ਖਤਰੀਆਂ ਦੇ ਮੁੰਡੇ ਤਰਸੇਮ ਨਾਲ ਨਿਕਲ ਗਈ ਤਾਂ ਸੁਰੈਣ ਸਿੰਘ ਨੂੰ ਚਿਹਲਾਂ ਨਾਲੋਂ ਕੁੜੀ ਮੁੰਡੇ ਨਾਲ ਵੱਧ ਹਮਦਰਦੀ ਸੀ। ਤੇ ਉਸਨੇ ਆਪਣਾ ਰਸੂਖ ਵਰਤਕੇ ਉਹ ਪੁਲਸ ਦੀ ਕੁਟ ਤੋਂ ਬਚਾਏ ਸਨ।

ਸੁਰੈਣ ਸਿੰਘ "ਓਹੋ! ਵਾਗੁਰੂ !!" ਆਖਦਾ ਹਵੇਲੀ ਦੇ ਵਿਹੜੇ 'ਚ ਬਾਹਰ ਆ ਗਿਆ। ਉਸਨੇ ਆਪਣੀ ਵਡੀ ਨੂੰਹ ਨਸੀਬ ਕੌਰ ਨੂੰ ਕਿਸੇ ਕੰਮੀ ਦੇ ਰਾਹੀਂ ਸੱਦਿਆ। ਇਕ ਪਾਸੇ ਲਿਜਾ ਉਸਦੇ ਕੰਨ 'ਚ ਹੌਲੀ ਜਿਹੀ ਸੋਗੀ ਆਵਾਜ਼ 'ਚ ਕੁਝ ਪੁਛਿਆ। ਉੱਤਰ ਵਿਚ ਉਹ ਸਰੈਣ ਸਿੰਘ ਤੋਂ ਕੁਝ ਉਚੀ ਆਵਾਜ਼ 'ਚ ਬੋਲੀ :

"ਕੋਈ ਫਿਕਰ ਈ ਨਾ ਕਰੋ ਬਾਪੂ ਜੀ ਤੁਸੀਂ। ਕਿਸੇ ਨੇ ਕੋਈ ਗੱਲ ਹੀ ਨੀ ਜੇਹੀ ਕੀਤੀ।"

ਤੇ ਫੇਰ ਉਹ ਔਰਤਾਂ ਵਿਚ ਜਾਕੇ ਹੋਰ ਉਚੀ ਆਵਾਜ਼ ਵਿਚ ਰੋਣ-ਪਿਟੱਣ ਲਗ ਪਈ।

ਸਰੈਣ ਸਿੰਘ ਨੂੰ ਉਠੇ ਨੂੰ ਵੇਖਕੇ ਦੋ ਚਾਰ ਆਦਮੀ, "ਵਾਖਰੂ! ਵਾਖਰੂ !! ਸੱਚਿਆ ਪਾਤਸ਼ਾਹ ਬਖਸ਼ੀਂ !!!" ਆਖਦੇ ਤੁਰ ਪਏ। ਸੁਰੈਣ ਸਿੰਘ ਫੇਰ ਨਿੰਮੋਝੂਣਾ ਜਿਹਾ ਲੋਕਾਂ 'ਚ ਆ ਬੈਠਾ। ਦੋਲੇ ਤੋਂ ਉਠੇ ਤਾਗਿਆਂ ਨੂੰ ਤੋੜ ਤੋੜ ਮਲਣ ਲੱਗ ਪਿਆ।

ਸੁਰੈਣ ਸਿੰਘ ਤੋਂ ਬੈਠ ਵੀ ਨਹੀਂ ਸੀ ਹੋ ਰਿਹਾ। ਸ਼ਿੰਦੋ ਦਾ ਸਿਵਾ ਮੜ੍ਹੀਆਂ ਵਿਚ ਹੀ ਨਹੀਂ ਸਗੋਂ ਇਕ ਸਿਵਾ ਉਸਦੇ ਅੰਦਰ ਵੀ ਬਲ ਰਿਹਾ ਸੀ। ਲਾਡਾਂ ਨਾਲ ਪਾਲੀ ਧੀ ਦੀ ਸੂਰਤ ਉਸਦੀਆਂ ਅੱਖਾਂ ਅੱਗੇ ਫਿਰੀ ਰਹੀ ਸੀ। ਪ੍ਰਾਣ ਨਿਕਲਣ ਵੇਲੇ ਸ਼ਿੰਦੋ ਦੀਆਂ ਅੱਖਾਂ ਖੁਲੀਆਂ ਰਹਿ ਗਈਆਂ ਸਨ, ਜਿਵੇਂ ਉਹ ਆਖਰੀ ਵੇਲੇ ਵੀ ਆਪਣੇ ਬਾਪੂ ਵੱਲ ਵੇਖਦੀ ਗਈ ਹੋਵੇ। ਚਿਤਾ ਤੇ ਰੱਖਣ ਵੇਲੇ, ਚਿਟੇ ਚਾਦਰੇ 'ਚ ਲਿਪਟੀ ਸ਼ਿੰਦੋ ਦਾ ਮੂੰਹ ਨੰਗਾ ਹੋ ਗਿਆ ਸੀ। ਤੇ ਸਰੈਣ ਸਿੰਘ ਦੇ ਹੱਥ ਚਿਤਾ ਨੂੰ ਅੱਗ ਦੇਣ ਵੇਲੇ ਕੰਬ ਗਏ ਸਨ। ਡੱਬੀ ਉਸਦੇ ਹੱਥੋਂ ਗਿਰ ਗਈ ਸੀ। ਉਹ ਸ਼ਿੰਦੋ ਦੀਆਂ ਖੁਲੀਆਂ ਅੱਖਾਂ ਦੀ

ਤਾਬ ਨਹੀਂ ਸੀ ਝੱਲ ਸਕਿਆ। ਲਾਸ਼ ਨੂੰ ਨਹਾਉਣ ਵੇਲੇ ਤ੍ਰੀਮਤਾਂ ਦੀ ਕਸ਼ਸ਼ ਦੇ ਬਾਵਜੂਦ, ਸ਼ਿੰਦੋ ਦੀਆਂ ਅੱਖਾਂ ਬੰਦ ਨਹੀਂ ਸੀ ਹੋਈਆਂ। ਬਾਪੂ ਦੀ ਨਿਤਾਣੀ ਹਾਲਤ ਵੇਖਕੇ ਫੂਹੜੀ ਨੂੰ ਅੱਗ ਸਰੈਣ ਸਿੰਘ ਦੇ ਵੱਡੇ ਪੁਤਰ ਉਜਾਗਰ ਸਿੰਘ ਨੇ ਲਾ ਦਿੱਤੀ ਸੀ। ਸਰੈਣ ਸਿੰਘ ਤੋਂ ਮਸੀਂ ਹੀ ਬਲਦੀ ਫੂਹੜੀ ਚਿਤਾ ਦੇ ਦੁਆਲੇ ਘਮਾਈ-ਗਈ ਸੀ।

ਥੋੜ੍ਹੀ ਦੇਰ ਬਾਦ ਸਰੈਣ ਸਿੰਘ ਫੇਰ ਉਠਿਆ। ਇਸ ਵਾਰ ਉਸਨੇ ਕਿਸੇ ਦੇ ਹੱਥ ਆਪਣੀ ਪਤਨੀ ਨੂੰ ਸੱਦਿਆ। ਸਰੈਣ ਸਿੰਘ ਦੀ ਪਤਨੀ ਰੋਂਦੀ ਕੁਰਲਾਂਦੀ ਤ੍ਰੀਮਤਾਂ ਚੋਂ ਉਠ ਆਈ। ਸਰੈਣ ਸਿੰਘ ਕੁਝ ਹਟਵਾਂ ਡੰਗਰਾਂ ਦੀ ਖੁਰਲੀ ਪਾਸ ਖਲੋਤਾ ਸੀ। ਸੁਰੈਣ ਸਿੰਘ ਦੀ ਗੱਲ ਦਾ ਉਤਰ ਦੇਣ ਦੀ ਵਜਾਏ ਭਗਵਾਨ ਕੌਰ ਭੁੱਈ ਭੁੱਈ ਰੋ ਪਈ। ਉਸਦੇ ਆਪਣੇ ਹੁਅਕੇ ਸੰਭਾਲਣੇ ਸੁਰੈਣ ਸਿੰਘ ਨੂੰ ਔਖੇ ਹੋ ਗਏ ਤੇ ਉਹ ਹੂੰਗਾ ਮਾਰਦਾ ਫੇਰ ਲੋਕਾਂ 'ਚ ਆ ਬੈਠਾ।

ਰਾਤ ਪਈ ਤੇ ਸੁਰੈਣ ਸਿੰਘ ਦੀ ਛੋਟੀ ਭਰਜਾਈ ਮੱਲੋ ਮੱਲੀ ਸਭ ਨੂੰ ਰੋਟੀ ਖੁਆ ਗਈ।

"ਜੀਓਂਦੇ ਜੀਆਂ ਤੋਂ ਨੀ ਜੀ ਕੁਸ ਛੁਟਣਾਂ। ਬੱਸ ਛੱਡਣ ਆਲੀ ਤਾਂ ਛੱਡ ਗਈ। ਉਸ੍ਹਨੇ ਨੀ ਕਦੀ ਮੁੜ ਚਾਚੀ ਜੀ ਆਖ ਕੁਸ ਮੰਗਣਾਂ......।" ਬੋਲਦੀ ਦਾ ਗੱਚ ਭਰ ਆਇਆ। ਸੁਰੈਣ ਸਿੰਘ ਦੀਆਂ ਅੱਖਾਂ ਫੇਰ ਸੇਜਲ ਹੋ ਗਈਆਂ।

ਰਾਤ ਦੇ 10 ਵਜੇ ਤੱਕ ਲੋਕੀ ਪੁਰਾਣੀਆਂ ਸਾਖੀਆਂ ਪਾਉਂਦੇ ਰਹੇ। ਕਿਵੇਂ ਵਿਛੋੜੇ ਦੇ ਦੁੱਖ ਤਾਂ ਕੈਰੋਂ ਪਾਂਡਵਾਂ ਤੇ ਰਾਮ ਚੰਦਰ ਵਰਗੇ ਅਵਤਾਰਾਂ ਤੇ ਵੀ ਆਏ।

"ਅੱਛਾ ਭਾਈ ਕਰੋ ਆਰਾਮ ਹੁਣ ਸਾਰੇ। ਵਿਚਾਰੇ ਇਹ ਵੀ ਦੋ ਪਲ ਢੂਹੀ ਸਿੱਧੀ ਕਰ ਲੈਣ। ਮਰ ਲੱਥੇ ਨੇ ਸਵੇਰ ਦੇ ਰੋ ਰੋ ਕੇ। ਜੁਆਨ ਧੀ ਪੁਤ ਦਾ ਦੁਖ ਨਾ ਰੱਬ ਕਿਸੇ ਨੂੰ ਦੇਵੇ। ਹੇ ਈਸ਼ਵਰ ਬਖਸ਼ੀਂ।" ਆਖ ਪੰਡਤ ਸ਼ਰਧਾ ਨੰਦ ਸਾਰੀਆਂ ਸਾਖੀਆਂ ਸਮਾਪਤ ਕਰਦਾ ਤੇ ਲੋਕਾਂ ਨੂੰ ਉਠਣ ਦਾ ਇਸ਼ਾਰਾ ਕਰਦਾ ਤੁਰ ਪਿਆ।

ਕੁਝ ਦੇਰ ਬਾਦ ਹਵੇਲੀ ਦਾ ਬਾਹਰਲਾ ਕੁੰਡਾ ਖੜਕਿਆ। ਉਜਾਗਰ ਸਿੰਘ ਨੇ ਕੁੰਡਾ ਖੋਹਲਿਆ ਤਾਂ ਸਾਹਮਣੇ ਸੁਰੈਣ ਸਿੰਘ ਨੂੰ ਖੜਾ ਦੇਖਕੇ ਹੈਰਾਨ ਹੋ ਗਿਆ।

"ਤੁਸੀਂ ਕਿੱਥੇ ਚਲੇ ਗਏ ਸੋ ਬਾਪੂ ਜੀ ਏਸ ਵੇਲੇ ?"

ਮੈਂ......ਮੈਂ......ਤਾਂ ਪੁੱਤ ਐਵੀਂ ਚਲਾ ਗਿਆ ਸੀ ਬਾਹਰ ਨੂੰ। ਪੁਤ ਲੋਕਾਂ ਦੀ ਜੀਭ ਦੋਮੂਹੀਂ ਹੁੰਦੀ ਆ। ਮੈਂ ਤਾਂ ਉਹਲੇ ਖੜਕੇ ਸੁਣਦਾ ਸਾਂ ਕਿਤੇ ਕੋਈ ਦੋਖੀ ਆਪਣੀ ਗੱਲ ਤਾਂ ਨੀ ਕਰ ਰਿਹਾ।"

ਸੁਰੈਣ ਸਿੰਘ ਸ਼ਾਇਦ ਭੁਲ ਗਿਆ ਸੀ ਕਿ ਉੱਚੀਆਂ ਕੰਧਾਂ ਦੀ ਓਟ ਵਿੱਚ ਕਈ ਵਾਰ ਬਹੁਤ ਕੁਝ ਲੁਕਿਆ ਰਹਿ ਜਾਂਦਾ ਹੈ।

"ਕਰ ਲੈਣ ਦਿਓ ਬਾਪੂ ਜੀ ਜੀਹਨੇ ਕਰਨੀ ਆ ਗਲ।" ਛੋਟਾ ਪੁਤਰ ਪ੍ਰਮਿੰਦਰ ਆਪਣੇ ਕਮਰੇ ਚੋਂ ਬਾਹਰ ਨਿਕਲਦਾ ਬੋਲਿਆ, "ਮਿੱਟੀ ਸੀ ਅਸਾਂ ਕਿਓਂਟ ਲਈ। ਸਾਥੋਂ ਨੀ ਸੀ ਸ਼ਿੰਦੋ ਦੇ ਲੱਛਣ ਜਰੇ ਜਾਂਦੇ। ਅਖੇ ਪ੍ਰੋਫੈਸਰ ਲੱਗਿਆ। ਪਰ ਹੈ ਤਾਂ ਸਾਲਾ ਤਖਾਣ ਹੀ। ਕਿਹੜਾ ਜੱਟ ਦੇ ਦਊ ਤਖਾਣਾਂ ਦੇ ਕੁੜੀ" ?

ਸਰੈਣ ਸਿੰਘ ਨੇ ਕੋਈ ਉਤਰ ਨਾ ਦਿਤਾ। ਉਹ ਬੈਠਕ ਵਿੱਚ ਜਾ, ਅੰਦਰਲਾ ਕੁੰਡਾ ਲਾਕੇ ਭੁੱਬੀਂ ਰੋ ਪਿਆ। ਪਤਾ ਨਹੀਂ ਉਸਨੂੰ ਪ੍ਰਮਿੰਦਰ ਦੇ ਲੱਛਣ ਯਾਦ ਆ ਗਏ ਸਨ ਜਾਂ ਜੁਆਨੀ ਸਮੇਂ ਦੇ ਆਪਣੇ ਲੱਛਣ। ●

ਪਿੰਡ ਤੇ ਡਾਕਖਾਨਾ : ਰਾਮਪੁਰ
ਰਾਹੀਂ ਦੋਰਾਹਾ
(ਲੁਧਿਆਣਾ)

# ਚਾਨਣ ਦੇ ਗੀਤਾਂ ਦਾ ਵਣਜਾਰਾ, ਮਰਜਾਰਾ

—ਕੁਲਦੀਪ ਸਿੰਘ 'ਮੀਲੂ'

ਭਾਵੇਂ ਅੱਜ ਕੁਝ ਤੂੰਬੀ ਵਾਲਿਆਂ ਨੇ ਗੀਤ, ਸ਼ਬਦ ਨੂੰ ਸਸਤਾ ਤੇ ਅਵਾਰਾ ਬਨਾਣ ਵਿਚ ਕਾਮ-ਉਤੇਜਨਾਂ ਉਭਾਰਨ ਦਾ ਮਾਧਿਅਮ ਬਣਾਇਆ ਹੋਇਆ ਹੈ। ਗੀਤ ਨੂੰ ਸਿਆ-ਣਿਆਂ ਨੇ ਗਾਉਂਦਾ ਹੋਇਆ ਖਿਆਲ ਆਖਿਆ ਹੈ। ਜਜ਼ਬੇ ਦੇ ਤੀਖਣ ਵੇਗ ਨੂੰ ਸ਼ਬਦਾਂ ਵਿਚ ਸਾਂਭ ਕੇ ਗੀਤ ਸੰਵਰ ਜਾਂਦਾ ਹੈ। ਅਜ ਕਲ ਹਲਕੇ ਫੁਲਕੇ ਗੀਤਾਂ ਦੀ ਕਾਲੀ ਹਨੇਰੀ ਵਿਚੋਂ ਕਿਸੇ ਸੁਚੱਜੇ ਗੀਤ ਦੀ ਭਾਲ, ਏਸ ਹਨੇਰੀ ਰਾਤ ਵਿਚ ਵਿਰਲਾ ਜੁਗਨੂੰ ਹਥੇਲੀ ਤੇ ਧਰਨ ਵਾਂਗ ਹੈ। ਸੁਰਜੀਤ ਸਿੰਘ ਮਰਜਾਰਾ ਸੁਹਿਰਦ ਅਰਧ ਸਾਹਿਤਕ ਗੀਤ ਲਿਖਣ ਵਿਚ ਸ਼ਿਵ ਦਾ ਹਾਣੀ' ਰਿਹਾ ਹੈ। ਸ਼ਿਵ ਲੋਹੇ ਦੇ ਸ਼ਹਿਰ ਬਟਾਲੇ ਦੀ ਦੇਣ ਸੀ। ਮਰਜਾਰਾ ਮੰਡੀ ਗੋਬਿੰਦ ਗੜ੍ਹ ਰਹਿੰਦਾ ਹੈ। ਜਿਸ ਨੂੰ ਦੂਸਰਾ ਟਾਟਾ ਨਗਰ ਆਖਿਆ ਗਿਆ। ਸ਼ਿਵ ਨੇ ਸ਼ਰਾਬ ਨੂੰ ਪੀੜਾਂ ਲੁਕਾਣ ਲਈ ਢਾਲ ਬਣਾਇਆ ਸੀ। ਮਰਜਾਰਾ ਗੁਰਬਾਣੀ ਤੇ ਵਿਸ਼ਵਾਸ਼ ਸਦਕਾ ਪ੍ਰੀਤਾਂ ਤੇ ਮੁਸਕਰਾ ਸਕਣ ਦੀ ਸਮਰੱਥਾ ਪਾਉਂਦਾ ਹੈ। ਸਾਹਵੇਂ ਉਹਦੇ ਘਰ ਦੇ ਰੇਲਵੇ ਸਟੇਸ਼ਨ, ਕਾਰਖਾਨੇ ਲੋਹੇ ਦੇ ਪਿਛਵਾੜੇ ਗੁਰੂਦੁਆਰਾ ਸਾਹਿਬ, ਵਿਚਕਾਰ ਮਰਜਾਰੇ ਦੀ ਤੂੰਤਾਂ ਦੀ ਸੰਘਣੀ ਛਾਂ ਵਾਲੀ ਕੁਟੀਆ ਹੈ।

ਸ਼ੰਘਰਸ਼ ਕਰਨ ਤੇ ਏਸ ਵਿਚੋਂ ਜਿਤ ਦਾ ਮੂੰਹ ਵੇਖਣ ਦੀ ਆਸ ਉਸਦੀ ਰਚਨਾਂ ਦਾ ਧੁਰਾ ਹੈ।

ਪਿੰਡੇ ਇਸ਼ਕਾਂ ਦੇ ਲਾਸ਼ ਆਏ ਕਾਰਜ ਨ ਰਾਸ॥<br>
ਸਾਨੂੰ ਫੇਰ ਵੀ ਹੈ ਆਸ ਹੋਣਾਂ ਨੇਰ੍ਹਿਆਂ ਦਾ ਨਾਸ॥<br>
ਚੋਗ ਜਿੰਦ ਦੀ ਚੁਗਾਵਾਂ ਪਿਆਰ ਹੰਸ ਰੀਝਾਵਾਂ॥<br>
ਤੇਰਾ ਕੋਰਜ ਚੁਕਾਵਾਂ ਮੈਂ ਕਿਹੜੇ ਰਾਹੀਂ ਆਵਾਂ॥<br>
ਤੇ ਨਾਂ ਪੀੜਾਂ ਕਦੇ ਸਾਡੀਆਂ ਨੇ ਜਾਣੀਆਂ॥<br>
ਮੇਰੇ ਹਾਣੀਆਂ! ਕਿਤੇ ਨਾਂ ਸਾਵੀਆਂ ਇਹ ਪਿਆਰ<br>
ਦੀਆਂ ਟਾਹਣੀਆਂ॥

ਮਰਜਾਰੇ ਦੀ ਸਮੁਚੀ ਰਚਨਾਂ ''ਮਹਿੰਦੀ ਦਾ ਰੰਗ ਉਦਾਸ'' ਤੇ ਇਕ ਪੁਸਤਕ ਬੱਚਿਆਂ ਲਈ ਕਵਿਤਾਵਾਂ ਦੀਆਂ ਛਪ ਚੁਕੀਆਂ ਹਨ। ਗੀਤ-ਆਤਮਕ ਸਰੋਦੀ ਹੂਕ ਨਾਲ ਭਰਪੂਰ ਹੈ। ਗਾਉਣਾਂ ਉਹਦਾ ਸ਼ੁਗਲ ਹੈ। ਉਹਦਾ ਵਿਰਸਾ ਕੀਰਤਨ ਦੀ ਫੁਹਾਰ ਨਾਲ ਸਿੰਜਰਿਆ ਹੋਇਆ ਹੈ। ਉਹ ਜਲੰਧਰ ਰੇਡੀਓ ਤੋਂ ਹੀਰ, ਪੂਰਨ, ਆਦਿ ਦਾ ਵਧੀਆ ਗਾਇਕ ਜਾਣਿਆਂ ਜਾਂਦਾ ਰਿਹਾ ਹੈ। ਇਕ ਜਜ਼ਬਾਤੀ ਹਾਦਸੇ ਤੋਂ ਪਿਛੋਂ ਉਹ ਜਲੰਧਰ ਵਾਲੀ ਬਸ ਘਟ ਹੀ ਬੈਠਦਾ ਹੈ। ਰੇਡੀਓ ਤੋਂ ਕੰਨੀ ਕਤਰਾਉਂਦਾ ਹੈ। ਥੁੜੇ ਜਿਹੇ ਵਧੀਆ ਦੋਸਤ, ਰਸੋਈ ਵਿਚ ਸਵਾਦੀ ਦਾਲ-ਭਾਜੀ ਬਣਾਉਂਦੀ ਉਸ ਦੀ ਮੇਜ-ਬਾਨ ਪਤਨੀ। ਵਧੀਆਂ ਘਰ ਦੀ ਕਲਪਨਾਂ ਉਸ ਦੀ ਰਚਨਾਂ ਵਿਚ ਯਥਾਰਥ ਤੇ ਆਦਰਸ਼ ਦਾ ਸੁਮੇਲ ਬਣਕੇ ਆਈ ਹੈ। ਕਿਹੋ ਜਿਹਾ ਘਰ ਕਿਹੋ ਸਜਣ। ਘਰ ਆਉਣ। ਸਾਦੇ ਸ਼ਬਦ ਚਿਤ੍ਰ ਖਿਚਣ ਦੀ ਯੋਗਤਾ ਪ੍ਰਗਟਾਉਂਦਾ ਹੈ।

ਤੂੰ ਘਰ ਸਾਡੇ ਆਇਆ ਕਰ<br>
ਘਰ ਸਾਡਾ ਹੈ ਨੇਰ੍ਹਾਂ ਭਰਿਆ ਤੂੰ ਇਸਨੂੰ ਰੁਸ਼ਨਾਇਆ ਕਰ।<br>
ਉਸ ਘਰ ਨੂੰ ਘਰ ਤਾ ਨਹੀਂ ਕਹਿਦ।<br>
ਜਿਥੇ ਦਿਲ ਜੁੜ ਕੇ ਨਾ ਬਹਿੰਦੇ।<br>
ਤੂੰ ਆਵੇਂ ਤਾਂ ਦਿਲ ਜੁੜ ਜਾਂਦੇ,<br>
ਦਿਲ ਦੀ ਮਹਿਫਲ ਲਾਇਆ ਕਰ।......<br>
ਜਿਸ ਘਰ ਦੇ ਵਿਚ ਪਿਆਰ ਨ ਪਲਦਾ<br>
ਜੋਬਨ ਸੰਝਾਂ ਵਾਂਗੂੰ ਚਲਦਾ।<br>
ਪਿਆਰ ਤਾਂ ਹੈ ਇਕ ਚੜਦਾ ਸੂਰਜ,<br>
ਇਸਨੂੰ ਨਿਤ ਚੜ੍ਹਾਇਆ ਕਰ।......

ਪਿਆਰ ਦੇ ਸੂਰਜ ਵਾਂਗ ਚਮਕਦਾ ਲਿਸ਼ਕਦਾ ਸਜਣ ਜੇਕਰ ਘਰ ਨਾਂ ਆਵੇ। ਮਨ ਕਲਵਲ ਹੁੰਦਾ ਹੈ। ਸੋਚਾਂ ਵਿਚ ਭਉਜਲ ਮਚਦਾ ਹੈ। ਹਿਜਰ ਦੀ ਸ਼ਿਦਤ ਦਰਸਾਂਦੀ ਇਹ ਸਾਦੀ ਸ਼ਬਦਾਵਲੀ:

ਤੂੰ ਨਹੀਂ ਆਇਆ ਤੂੰ ਨਹੀਂ ਆਇਆ।<br>
ਆਥਣ ਲੰਘੀ ਰੈਣ ਵਿਹਾਣੀ,<br>
ਸਟਘੀ ਨੇ ਘੁੰਢ ਚਾਇਆ।

ਜੋਬਨ ਰੁਤ ਦੀ ਪ੍ਰੀਤ-ਪੀੜ ਜੋਬਨ ਰੁਤ ਦੇ ਬੀਤ ਜਾਣ ਦਾ ਝੋਰਾ ਏਨਾਂ ਸ਼ਬਦਾਂ ਵਿਚ ਬਿਆਨਿਆ ਹੈ।

ਜੋਬਨ ਹੈ ਕਿ ਦਰਿਆ ਵਗਦਾ।
ਇਹ ਦਰਿਆ ਜੋ ਦਿਲ ਪਿਆ ਠਗਦਾ।

ਇਸਦੇ ਕੰਢੇ ਪਿਆਰ ਤੇਰੇ ਦਾ ਸੰਦਲੀ ਬੂਟਾ ਲਾਇਆ। ਸਜਣ ਆ ਭੀ ਜਾਂਦੇ ਨੇ। ਮਿਲਣੀ ਵਿਚੋਂ ਨਿਘ ਨਹੀਂ ਸੇਕ ਨਹੀਂ ਆਇਆ। ਮਿਰਗ ਨੈਣ ਸਹਿਮ ਤੇ ਉਦਾਸੀ ਨੇ ਘੇਰੇ ਹੋਣ ਖੁਸ਼ੀਆਂ ਦੇ ਫਲ ਵਿਛੋੜੇ ਦੀਆਂ ਸੂਲਾਂ ਵਿਚਕਾਰ ਉਦ ਸ ਮੁਸਕਾਣ ਛਡਦੇ ਨੇ ਕੋਈ ਅਜਿਹੀ ਮੰਗਣੀ ਖੁਸ਼ੀ ਨੂੰ ਕਿਵੇਂ ਮਾਣੇਂ। ਉਧਾਰੇ ਪਲਾਂ ਨੂੰ ਵਿਛੋੜੇ ਦਾ ਸੰਸਾ ਹੋਰ ਸੰਕੋਚ ਦਿੰਦਾ ਹੈ।

ਇੰਞ ਸਾਡੇ ਕੋਲ ਤੁਸੀਂ ਆਇਆ ਨਾ ਕਰੋ।
ਗੁੰਮੇਂ ਗੁੰਮੇ ਨੈਣਾਂ ਨੂੰ ਰੁਆਇਆ ਨਾ ਕਰੋ।
ਮਿਠੀ ਮਿਠੀ ਗਲ ਕਰੋ ਫੁਲਾਂ ਨੂੰ ਕਹੋ।
ਮਿਠੀ ਮਿਠੀ ਪੀੜ ਪਿਆਰ ਦੀ ਸਹੋ।
ਪਿਆਰ ਦੀ ਜੋ ਪੀੜ ਦਿਲੇ ਲਾਇਆ ਨਾ ਕਰੋ।
ਡਿਗੇ ਡਿਗੇ ਜੇਰਿਆਂ ਨੂੰ ਗਲ ਇਹ ਕਹੋ।
ਤਾਰਿਆਂ ਦਾ ਨੂਰ ਲੈਣ ਨੈਣਾਂ 'ਚ ਪਰੋ।
ਪੀੜੋ ਪੀੜ ਹੋਇਆ ਗੀਤ ਗਾਇਆ ਨਾ ਕਰੋ।......

ਮੰਡੀ ਗੋਬਿੰਦ ਗੜ੍ਹ ਦੀ ਮਿਉਂਸਪਲ ਕਮੇਟੀ ਨੇ ਐਮ. ਐਸ. ਰੰਧਾਵਾ ਦੀ ਦਸੀ ਸਕੀਮ ਤੇ ਇਕ ਸੁੰਦਰ ਪਾਰਕ ਕਾਰਖਾਨਿਆਂ ਦੇ ਸ਼ੋਰ, ਸ਼ਮਸ਼ਾਨ ਦੇ ਧੂੰਏ ਤੇ ਜੀ. ਟੀ. ਰੋਡ ਦੇ ਵਿਚਕਾਰ ਬਣਾਇਆ ਹੈ। ਏਥੇ ਖਿੜੇ ਗੁਲਾਬ ਏਨੇ ਸ਼ੋਰ ਸ਼ਰਾਬੇ ਵਾਲੇ ਖੜਕੇ ਦੜਕੇ ਵਾਲੇ ਮਾਹੌਲ ਵਿਚ, ਉਦਾਸੀ ਨੂੰ ਕੁਝ ਪਲ ਦੂਰ ਕਰਨ ਲਈ। ਮਿਤ੍ਰਾਂ ਬੇਲੀਆਂ ਨਾਲ ਪਾਰਕ ਵਿਚ ਬੈਠਾ ਮਰਜਾਰਾ ਕੋਈ ਗੀਤ ਜ਼ਰੂਰ ਗੁਣਗੁਣਾਏਗਾ। ਕੁੜੀਆਂ ਚਿੜੀਆਂ ਪਾਰਕ ਵਿਚ ਗੰਗਾ ਦੀ ਵਡੀ ਮੂਰਤੀ ਸਾਹਵੇਂ ਸੀਸ ਝੁਕਾਂਦੀਆਂ ਇਉਂ ਲਗਦੀਆਂ ਨੇ ਜਿਵੇਂ ਬੋਡ-ਚਿਰੇ ਬੂਟੇ ਗੰਗਾ ਮਾਈ ਤੋਂ ਉਮਰ ਦਰਾਜ਼ੀ ਮੰਗ ਰਹੇ ਹੋਣ! ਮਰਜਾਰੇ ਦੀ ਗੁਣਗੁਣਾਹਟ ਕਿਸੇ ਦੇ ਦਿਲ ਦੀ ਗਲ ਤੁਹਾਡੇ ਕੰਨ ਵਿਚ ਕਰੇਗੀ।

ਮੇਰਾ ਰੁਸਿਆ ਯਾਰ ਤਬੀਬ ਨੀ।
ਮੇਰਾ ਹੋਇਆ ਹਾਲ ਅਜੀਬ ਨੀ।
ਗੱਲ ਗੱਲ ਵਿਚ ਉਹਦੀ ਗੱਲ ਆ ਜਾਵੇ।
ਕਿਹੜਾ (ਸਾਡਾ) ਅਥਰਾ ਦਿਲ ਸਮਝਾਵੇ।
ਕਈ ਗਲਾਂ ਕਰਨ ਰਕੀਬ ਨੀ।......

ਮਰਜਾਰੇ ਦਾ ਦਿਲ ਅਤਿ ਕੋਮਲ ਵਲਵਲਿਆਂ ਨਾਲ ਭਰਿਆ ਦਿਲ ਹੈ। ਉਹਦੇ ਜਜ਼ਬਾਤ ਉਹਦੀ ਜ਼ਬਾਨ ਦੇ ਵਸ ਨਹੀਂ ਆਉਂਦੇ ਉਹ ਏਨਾਂ ਨੂੰ ਕਲਮ ਦੇ ਹਵਾਲੇ ਕਰ ਦਿੰਦਾ ਹੈ। ਨਿਕੀ ਜਿਹੀ ਗਲ। ਮਾਮੂਲੀ ਘਟਨਾਂ ਦੇ ਦੁਖਾਂਤ ਦਾ ਦਰਦ ਕਈ ਕਈ ਦਿਨ ਉਸ ਨੂੰ ਬੇਚੈਨ ਰਖ ਸਕਦਾ ਹੈ। ਫੇਰ ਲੰਮੀ ਜੁਦਾਈ ਦਾ ਸੱਲ ਉਹਦੇ ਸ਼ਬਦਾਂ 'ਚ ਆ ਕੇ ਜਿਵੇਂ ਮਾਹਲ ਵਾਂਗ ਗਿੜ ਜਾਂਦਾ ਹੈ।

ਸੂਰਜ ਚੜਦਾ ਸੂਰਜ ਲਹਿੰਦਾ।
ਮੈਂ ਪਉਣਾਂ ਨੂੰ ਪੁਛਦਾ ਰਹਿੰਦਾ।
ਕਿਸੇ ਪਾਸੇ ਹੈ ਝੋਕ ਸਜਨ ਦੀ
ਕਿਹੜਾ ਉਸਦਾ ਰਾਹ! ਨੇੜੇ ਹੋਕੇ ਦੂਰ ਨਾ ਜਾਹ॥

ਸ਼ੋਰ ਸ਼ਰਾਬਾ ਉਹਦੇ ਆਲੇ ਦੁਆਲੇ, ਉਹਦੇ ਪਹਿਲੇ ਰਪਤਿਆਂ ਵਾਂਗ ਹੀ ਲਿਪਟਿਆਂ ਹੋਇਆ ਹੈ। ਉਹਦਾ ਘਰ ਸਟੇਸ਼ਨ ਦੇ ਨੇੜੇ। ਯਾਰਾਂ ਦੋਸਤਾਂ ਲਈ ਅਸਾਨ ਠਾਹਰ! ਉਹ ਰੋਜ਼ ਇਕ ਇਕਾਂਤ ਪਿੰਡ ਪੜ੍ਹਾਉਣ ਜਾਂਦਾ ਹੈ। ਜਿਥੋਂ ਦੀ ਬਦਲੀ ਗੋਬਿੰਦ ਗੜ੍ਹ ਤੋਂ ਹੋਣ ਤੇ ਮੈਂ ਕੇਵਲ ਉਸੇ ਨੂੰ ਪ੍ਰਸੰਨ ਹੁੰਦਿਆ ਤਕਿਆ ਸੀ। ਜਿਲੇ ਦਾ ਉਚ ਵਿਦਿਆ ਅਧਿਕਾਰੀ ਜਿਹਦਾ ਯਾਰ ਹੋਵੇ ਉਹ ਕਿਉਂ ਪਿੰਡ ਵਿਚ ਜਾਵੇ। ਪਰ ਉਹ ਸਾਦਗੀ ਸਵਛਤਾ ਦਾ ਯਾਰ ਅਜਿਹੇ ਵਾਤਾਵਰਣ ਨੂੰ ਸ਼ਹਿਰ ਦਾ ਰਹਿ ਕੇ ਤਰਸ ਗਿਆ ਸੀ। ਕੋਮਲਤਾ ਉਹਦੇ ਅੰਦਰ ਬਾਹਰ ਹੈ! ਰੁਖਾ ਬੋਲ ਨਾਂ ਉਹਦੀ ਗਲਬਾਤ ਤੇ ਨਾ ਹੀ ਲਿਖਤਾਂ ਵਿਚ ਕਦੇ ਥਾਂ ਲੈ ਸਕਿਆ। ਕੁਝ ਦੇਰ ਬਾਅਦ ਮਿਲਨ ਦਾ ਮੌਕਾ ਮਿਲੇ ਤਾਂ ਉਸ ਨੂੰ ਜੀ ਤੋਂ ਤੂੰ ਤੀਕਰ ਲਿਆਣ ਵਿਚ ਪੁਰਾਣੇ ਯਾਰਾਂ ਨੂੰ ਭੀ ਕੋਸ਼ਿਸ਼ ਕਰਨੀ ਪੈਂਦੀ ਹੈ। ਉਹਦੇ ਸਾਊ ਬੋਲਾਂ ਵਿਚ

ਗੁਰਮੁਖਤਾਈ ਦੀ ਪੁਠ ਹੈ। ਪਿਤਾ ਦੀ ਕੁਰਬਾਨੀ-ਦੇਸ਼ ਭਗਤੀ ਦਾ ਨਿਘ ਵਰਤਾਂਦਾ ਸੇਕ ਹੈ। ਉਹਦੇ ਪਿਤਾ ਇਲਾਕੇ ਦੇ ਜਥੇਦਾਰ ਰਹੇ ਸਨ। ਸਿਆਨੇ ਵੈਦ, ਜਬਾਨੋਂ ਕੌੜੇ ਦਿਲੋਂ ਅਤਿ ਕੋਮਲ ਪਿਤਾ ਦੇ ਦਿਲ ਦਾ ਸਾਰਾ ਸੁੱਹਪਣ ਮਰਜਾਰੇ ਨੂੰ ਵਿਰਸੇ 'ਚ ਮਿਲਿਆ ਹੈ। ਉਸਨੇ ਪਿਤਾ ਦੀ ਕਮਾਈ ਦਾ ਬਹੁਤਾ ਭਾਗ ਸਣੇ ਜ਼ਬਾਨੀ ਕੁੱੜਤਣ ਦੇ ਭਰਾਵਾਂ ਜੋਗਾ ਛੱਡ ਦਿਤਾ ਹੈ। ਉਸਨੂੰ ਖੁਸ਼ੀ ਵੰਡਦੇ ਮੀਤ ਤੋਂ ਮਨੁਖਤਾ ਲਈ ਸੁਖ ਦੇ ਸੁਨੇਹੇ ਦੀ ਆਸ ਹੈ।

... ... ...

ਅੜੀਏ ਪੂਰਬ ਗੁਠ ਦੀ ਲਾਲੀ।
ਚੜਦਾ ਸੂਰਜ ਚਾਨਣ ਥਾਲੀ।
ਥਾਲੀ ਵਿਚੋਂ ਚਾਨਣ ਦੀ ਕੰਈ, ਇਕ ਅੱਧ ਛਿਟ ਚੂਰਾ...

ਉੱਤਰ ਵਿਚੋਂ ਸ਼ੀਤਲ ਸ਼ਾਤ ਸੁਭਾ। ਪਛਮ ਦੀਆ ਕਿਰਨਾਂ ਦੀ ਮਹਿਫਲ ਵਿਚੋਂ ਰੌਸ਼ਨੀ ਅਤੇ :—

ਦਖਣ ਦੀ ਝੋਲੀ ਫੋਲੀਂ
ਝੋਲੀ ਵਿਚੋਂ ਬੋਲ ਉਹ ਟੋਲੀਂ
ਉਹ ਬੋਲ ਜੋ ਮਾਖਿਓਂ ਨੂੰ ਭੀ ਮਾਤ ਦੇਣ ਜੋ ਪਾ।......

ਚਾਨਣ ਉਹਦਾ ਸੁਪਨਾਂ ਹੈ ਰੀਝ ਹੈ। ਸ਼ੌਕ ਹੈ। ਉਸ ਦਾ ਕਿਤਾ ਹੈ ਚਾਨਣ ਵੰਡਣਾਂ ਉਹ ਅਧਿਆਪਕ ਹੋਕੇ ਗਿਆਨ ਦਾ ਦੀਵਾ ਟਿਊਸ਼ਨਾਂ ਤੋਂ ਬਿਨਾਂ ਬਾਲ ਕੇ ਟੁਰਿਆ ਜਾ ਰਿਹਾ ਹੈ। ਤੇ ਇਹ ਚਾਨਣ ਉਹ ਅਤਿ ਇਮਾਨਦਾਰੀ ਨਾਲ ਵਡ ਰਿਹਾ ਹੈ। ਏਸ ਰਾਹੇ ਟੁਰਦਿਆਂ ਉਸ ਬੜੀ ਵਾਰੀ ਸਾਥੀਆਂ ਦੀ ਨਰਾਜ਼ੀ, ਸਮਾਜੀ ਕ੍ਰੋਧ ਦਾ ਸ਼ਿਕਾਰ ਹੋਣੋਂ ਨਹੀਂ ਬੱਚ ਸਕਿਆ ਇਹ ਤਾਂ ਸੱਚ ਤੇ ਹਠੇਕ ਪਾਂਧੀ ਦੀ ਹੋਣੀ ਰਹੀ ਹੈ। ਮਰ-ਜਾਰਾ ਏਸ ਗਲ ਦਾ ਅਪਵਾਦ ਨਹੀਂ

ਨੇਰ੍ਹਾਂ ਦੀ ਰੁਤੇ ਮੈਂ ਯਾਰੋ
ਗਲ ਚਾਨਣ ਦੀ ਛੋਹ ਬੈਠਾ ਸਾਂ।
ਇਕ ਵਾਰੀ ਉਸ ਚਾਨਣ ਬਦਲੇ
ਸਭ ਕੁਝ ਤੋਂ ਹਥ ਧੋ ਬੈਠਾ ਸਾਂ।

... .. ...

ਏਸ ਸਭ ਕੁਝ ਤੋਂ ਹਥ ਧੋਣ ਤੋਂ ਬਾਅਦ ਉਹ ਫਿਰ ਮੰਜ਼ਲ ਵਲ ਟੁਰਿਆ। ਪ੍ਰਾਪਤੀ ਉਪਰੰਤ ਉਹ ਦੀ ਕਲਮ ਦੀ ਨੋਕ ਨੇ ਉਸਦੇ ਦਿਲ ਦੀ ਗਲ ਆਖੀ ਹੈ।

ਫਿਰ ਮੈਂ ਜੱਗ ਨੂੰ ਚਾਨਣ ਵੰਡਾਂ।
ਫਿਰ ਮੈਂ ਜੱਗ ਦੇ ਅਥਰੂ ਪੂੰਝਾਂ।
ਫਿਰ ਮੈਂ ਨੂਰ ਦੀ ਬਹੁਕਰ ਲੈਕੇ
ਜਗ ਦੇ ਵਿਹੜਿਓਂ ਨੇਰੇ ਹੂੰਝਾਂ।
ਤੜਕੇ ਦਾ ਵੇਲਾ ਹੈ ਹੁਣ ਤਾ
ਮਹਿਕਾਂ ਭਰੀ ਸਮੀਰ ਵਗਾਓ।......

ਏਸ ਸੁਪਨੇ ਦੀ ਸਾਕਾਰਤਾ ਲਈ ਉਸ ਦਾ ਜੀਵਨ ਸਮਰਪਤ ਹੈ। ਉਹ ਚੁਪ ਚਾਪ ਸਾਧਨਾਂ ਕਰੀ ਜਾ ਰਿਹਾ ਹੈ। ਅਮਲੀ ਖੇਤਰ ਵਿਚ ਸਰਗਰਮ ਹੈ। ਆਪਣੀ ਰਚਨਾਂ ਨੂੰ ਉਸਦੇ ਆਦਰਸ਼ਵੀ ਕਰੜੇ ਯਥਾਰਥ ਵਿਚੀਂ ਜੀ ਰਿਹਾ ਹੈ। ਓਹ ਸ਼ਗਿਰਦ ਪੰਚਾਂ ਸਰਪੰਚਾਂ ਦੇ ਪਿੰਡਾ ਵਿਚ ਦੀ ਲੰਘਦਾ ਮਾਣ ਨਾਲ ਉਹ ਤੁਹਾਨੂੰ ਲੱਸੀ ਦੀ ਸੁਲਾਹ ਮਾਰ ਸਕਦੈ। ਤੁਸੀਂ ਉਹਦੀ ਤਾਰੀਫ ਕਰੋ। ਤੁਸੀਂ ਉਹਦੀ ਭੰਡੀ ਕਰੋ। ਉਹ ਸੁਣ ਸਕਦਾ ਹੈ। ਪ੍ਰੰਤੂ ਰਾਹੋਂ ਥਿੜਕੇ ਯਾਰਾ ਤੋਂ ਸਾਫ ਸ਼ਬਦਾਂ ਵਿਚ ਦੋ ਟੂਕ ਗਲ ਕਹਿ ਕੇ ਲੜ ਛੁਡਾਣ ਦਾ ਉਸ ਕੋਲ ਜੇਰਾ ਹੈ। ਉਹ ਸੁਣਦਾ ਹੈ ਉਹਦੀ ਕਲਮ ਬੋਲਦੀ ਹੈ। ਬਹੁਤੀ ਵਾਰੀ। ਉਹ ਦੀਆਂ ਪਿਛਲੇਰੀਆਂ ਕਵਿਤਾਵਾਂ ਵਿਚੋਂ ਮੈਨੂੰ ਇਹ ਸ਼ਬਦ ਉਹਦੇ ਦ੍ਰਿੜ ਇਰਾਦੇ ਮਜਬੂਤ ਕਦਮਾਂ ਦਾ ਸੰਕਲਪ ਦੁਹਰਾਂਦੇ ਲਗਦੇ ਨੇ।

ਮੈਨੂੰ ਚਾਨਣ ਦੇਣ ਵਾਲਿਓ
ਆਪਾਂ ਹਾਲੀ ਤਕੜਾ ਤੁਰਨੈ
ਆਪਾਂ ਨੇ ਹੁਣ ਏਕਾ ਰਖਣੈ
ਆਪਾਂ ਨੇ ਹੁਣ ਨਿਤ ਜੁੜਣੈ
ਮਸਿਆ ਫੇਰ ਨਾ ਵਿਹੜੇ ਪਰਤੇ
ਕਿਰਨਾਂ ਦਾ ਕੋਈ ਤੀਰ ਚਲਾਓ ॥

ਗੋਬਿੰਦ ਗੜ, ਖੰਨਾਂ ਤੇ ਸਮਰਾਲੇ ਦੀਆਂ ਸਾਹਿਤ ਸਭਾਵਾਂ ਦਾ ਜੇਕਦੇ ਇਤਿਹਾਸ ਫੋਲਿਆ ਗਿਆ ਮਰਜਾਰੇ ਦਾ ਨਾਂ ਨੀਹਾਂ ਵਿਚੋਂ ਜ਼ਰੂਰ ਲਭੇਗਾ। ਮੈਨੂੰ ਉਹਦੇ ਵੀਹ ਸਾਲ ਪਹਿਲੇ ਬੋਲ ਯਾਦ ਆਉਂਦੇ ਨੇ 'ਮੀਲੂ' ਆ ਆਪਾਂ ਸ਼ੁਰੂ ਕਰੀਏ ਹੋਰ ਆਉਣਗੇ ਜਿਥੇ ਅਸੀ ਥੱਕ ਕੇ ਖਲੋ ਜਾਵਾਂਗੇ ਹੋਰ ਆਕੇ ਏਸ ਕੰਮ ਨੂੰ ਸਿਰੇ ਚੜਾ ਲੈਣਗੇ। ਉਹ ਅਜੇ ਟੁਰੀ ਜਾ ਰਿਹਾ ਹੈ। ਮੈਂ ਉਹ ਦੀ ਟੋਰ ਦੀ ਸਾਬਤ ਕਦਮੀ ਲਈ ਸ਼ੁਭ ਇਛਾ ਜਾਹਰ ਕਰਨ ਦੀ ਖੁਸ਼ੀ ਲੈਂਦਾ ਹਾਂ।

# ਈਸਾ ਦਾ ਪਵਿੱਤਰ ਵਸਤਰ, ਵਿਗਿਆਨ ਦੀ ਨਜ਼ਰ ਵਿੱਚ

—ਫਰਾਂਸਿਸ ਫਰੇਟਨ

ਉਹ ਇਕ ਕਫਨ ਹੈ। 4·36 ਮੀਟਰ ਲੰਮਾ ਅਤੇ 1·10 ਮੀਟਰ ਚੌੜਾ, ਹੱਥ ਨਾਲ ਬੁਣੇ ਹੋਏ ਕੱਪੜੇ ਦਾ ਇਕ ਟੁਕੜਾ। ਪੁਰਾਣਾ ਏਨਾ ਕਿ ਪੀਲਾ ਪੈ ਚੁਕਿਆ ਹੈ। ਇਹ ਦੁਨੀਆਂ ਦਾ ਸਭ ਤੋਂ ਕੀਮਤੀ ਕਪੜੇ ਦਾ ਟੁਕੜਾ ਹੈ। ਕਹਿੰਦੇ ਨੇ ਇਹ ਈਸਾ ਦਾ ਕਫਨ ਦੇ ਹੈ ਅਤੇ ਇਸ ਤੇ ਉਹਨਾਂ ਨੂੰ ਸੂਲੀ ਚੜਾਉਣ, ਉਹਨਾਂ ਦੀ ਮੌਤ ਅਤੇ ਉਹਨਾਂ ਦੇ ਪੁਨਰ ਜੀਵਨ ਦੇ ਸਬੂਤ ਉਕਰੇ ਹੋਏ ਨੇ।

ਟਿਊਰਨ ਦੇ ਚਰਚ ਵਿਚ ਪਿਛਲੇ 400 ਸਾਲਾਂ ਤੋਂ ਸੁਰਖਿਅਤ ਇਸ ਕਫਨ ਦਾ 14ਵੀਂ ਸਦੀ ਤਕ ਦਾ ਇਤਿਹਾਸ ਮਿਲਦਾ ਹੈ। 14 ਵੀਂ ਸਦੀ ਵਿਚ ਇਹ ਫਰਾਂਸ ਦੇ ਲਿਰੀ ਕਸਬੇ ਵਿਚ ਸੀ। ਇਸ ਤੋਂ ਪਹਿਲਾ ਦੀ ਕਹਾਣੀ ਧੁੰਦਲੀ ਹੈ। ਨਾਈਟ ਟੈਂਪਲਰ ਨਾਮੀ ਇਕ ਆਦਮੀ ਇਸ ਨੂੰ ਕੁਸਤੁਨਤੁਨੀਆਂ ਤੋਂ ਲਿਰੀ ਲਿਆਇਆ ਸੀ। ਕੁਸਤੁਨ-ਤੁਨੀਆ ਵਿਚ ਇਹ ਕਫਨ ਸਤਵੀਂ ਸਦੀ ਤੋਂ ਪੂਜਿਆ ਜਾਂਦਾ ਸੀ। ਇਸ ਤੋਂ ਪਹਿਲਾਂ ਇਹ ਉਡੇਸਾ ਵਿਚ ਸੀ, ਜਿਥੇਂ ਸ਼ਾਇਦ ਪਹਿਲੀ ਸਦੀ ਵਿਚ ਯੇਰੋਸ਼ਲਮ ਤੋਂ ਦੌੜੇ ਹੋਏ ਈਸਾਈ ਇਸ ਨੂੰ ਲੈ ਗਏ ਸਨ। ਪਰ ਇਸ ਇਤਹਾਸ ਦੇ ਬਹੁਤ ਸਾਰੇ ਪੰਨੇ ਗਾਇਬ ਨੇ। ਇਹ ਕਫਨ ਲਿਰੀ ਕਿਸ ਤਰ੍ਹਾਂ ਪਹੁੰਚਿਆ, ਇਸ ਦਾ ਕੋਈ ਵੇਰਵਾ ਨਹੀਂ ਮਿਲਦਾ।

ਚਿੱਤਰ : ਇੱਕ ਨੈਗੇਟਿਵ

ਆਕਸਫੋਰਡ ਦੇ ਇਕ ਇਤਿਹਾਸਕਾਰ ਨੇ ਹਾਲ ਵਿਚ ਹੀ ਇਸ ਕਫਨ ਦੇ ਇਤਹਾਸ ਦੀ ਖੋਜ ਕੀਤੀ ਹੈ। ਵਿਲਸਨ ਦਾ ਕਥਨ ਹੈ ਕਿ ਇਸ ਕਥਨ ਤੇ ਅੰਕਤ ਅਕ੍ਰਿਤੀ ਈਸਾ ਦੀਆਂ ਸ਼ੁਰੂ ਦੀਆਂ ਮੂਰਤੀਆਂ ਦਾ ਆਧਾਰ ਸੀ ਲੰਮਾ ਨੱਕ, ਦੋ ਹਿਸਿਆਂ ਵਿਚ ਵੰਡੀ ਹੋਈ ਦਾੜ੍ਹੀ ਖੁਲੀਆਂ ਹੋਈਆਂ ਵਡੀਆਂ ਵਡੀਆਂ ਅੱਖਾਂ ਇਹ ਚੇਹਰਾ ਇਸ ਕਫਨ ਤੇ ਉਕਰਿਆਂ ਲਗਦਾ ਸੀ। ਇਹ ਤੇ 11 ਵੀਂ ਸਦੀ ਦੇ ਸ਼ੁਰੂ ਵਿਚ ਜਾ ਕੇ ਕਿਤੇ ਪਤਾ ਲਗਾ ਕਿ ਇਹ ਚਿਤਰ ਇਕ ਨੈਗੇਟਿਵ ਹੈ। ਟਿਊਰਨ ਵਿਚ ਇਸੇ ਦੀ ਸ਼ਾਹੀ ਦੌਲਤ ਵਾਂਗ ਹਿਫਾਜ਼ਤ ਹੁੰਦੀ ਸੀ ਅਤੇ ਇਸੇ ਕਰਕੇ ਟਿਊਰਨ ਇਕ ਤੀਰਥ ਅਸਥਾਨ ਬਣ ਗਿਆ ਸੀ। ਸਮੇਂ ਸਮੇਂ ਇਹ ਕਫਨ ਸ਼ਰਧਾਲੂ ਲੋਕਾਂ ਦੇ ਦਰਸ਼ਨਾਂ ਲਈ ਰਖਿਆ ਜਾਂਦਾ ਸੀ। ਕਫਨ ਦੀ ਪੂਜਾ ਹੁੰਦੀ ਸੀ, ਪਰ ਚਰਚ ਵਲੋਂ ਇਸ ਦੇ ਅਸਲੀ ਹੋਣ ਬਾਰੇ ਕੋਈ ਕੁਝ ਨਹੀਂ ਕਿਹਾ ਗਿਆ, ਪਰ ਇਸ ਨਾਲ ਜੁੜੇ ਹੋਏ ਧਾਰਮਿਕ ਜਜ਼ਬੇ ਨੂੰ ਉਤਸ਼ਾਹ ਜ਼ਰੂਰ ਦਿਤਾ ਜਾਂਦਾ ਰਿਹਾ। ਇਸ ਕਫਨ ਬਾਰੇ ਵਿਗਿਆਨ ਦੀ ਰੁਚੀ ਤੇ 19 ਵੀਂ ਸਦੀ ਵਿਚ ਜਾ ਕੇ ਜਾਗੀ।

1898 ਦੇ ਪ੍ਰਦਰਸ਼ਨ ਸਮੇਂ ਸੇਕੰਡੋ ਪਿਯਾ ਨਾਮੀ ਇਕ ਫ਼ੋਟੋਗਰਾਫਰ ਨੂੰ ਇਸ ਕਫਨ ਦੀ ਫੋਟੋ ਲੈਣ ਦੀ ਆਗਿਆ ਦਿਤੀ ਗਈ ਹਨ੍ਹੇਰੇ ਕਮਰੇ ਵਿਚ ਜਦੋਂ ਪਲੇਟਾਂ ਨੂੰ ਡਵੈਲਪ ਕੀਤਾ ਜਾ ਰਿਹਾ ਸੀ, ਤਾਂ ਇਕ ਅਜੀਬ ਗੱਲ ਦਾ ਪਤਾ ਲਗਾ—ਨੈਗੇਟਿਵ ਪਲੇਟ ਤੇ ਮਾਨਵ ਆਕਾਰ ਪਾਜ਼ਿਟਿਵ ਵਿਚ ਅੰਕਿਤ ਸੀ। ਇਹ ਆਕਾਰ ਲਗ ਭਗ 182 ਸ. ਮ. ਲੰਮੇ, ਦਾੜ੍ਹੀ ਵਾਲੇ ਸੁੰਦਰ ਚੇਹਰੇ ਦਾ ਸੀ। ਸੇਕੂੰਡੋ ਪਿਯਾ ਨੂੰ ਮਹਿਸੂਸ ਹੋਇਆ ਕਿ ਸ਼ਾਇਦ ਉਹ ਦੁਨੀਆਂ ਦਾ ਪਹਿਲਾ ਆਦਮੀ ਹੈ, ਜਿਸ ਨੇ ਕਿ ਇਕ ਐਸ਼ਾ ਚੇਹਰਾ ਵੇਖਿਆ ਹੈ, ਜਿਹੜਾ ਕਿ ਈਸਾ ਮਸੀਹ ਦਾ ਹੋ ਸਕਦਾ।

ਇਸ ਘਟਨਾ ਤੋਂ ਬਾਅਦ ਦੁਨੀਆਂ ਦੀ ਇਸ ਕਫਨ ਬਾਰੇ ਰੁਚੀ ਬਹੁਤ ਵਧ ਗਈ। ਹੁਣ ਤਕ ਇਹ ਮੰਨ ਲਿਆ ਗਿਆ, ਕਿ ਕਫਨ ਇਕ ਨੈਗੇਟਿਵ ਹੈ। ਕਪੜੇ ਉਤਲੇ ਗਹਿਰੇ ਨਿਸ਼ਾਨ, ਸਰੀਰ ਦੇ ਉਭਰੇ ਹੋਏ ਅੰਗਾਂ ਜਿਸ ਤਰ੍ਹਾਂ ਮੱਥਾਂ, ਨੱਕ, ਛਾਤੀ ਆਦਿ ਦੇ ਹਨ। ਅੱਖਾਂ, ਗਰਦਨ, ਸਰੀਰ ਅਤੇ ਬਾਂਵਾਂ ਦੇ ਵਿਚਲਾ ਹਿਸਾ ਆਦਿ ਉਜਲੇ ਹਿਸੇ ਹਨ। ਇਹ ਮੰਨ ਲਿਆ ਗਿਆ ਕਿ ਇਹ ਕਫਨ ਇਕ ਐਸੇ ਆਦਮੀ ਦਾ ਕਿਸੇ ਤਰੀਕੇ ਨਾਲ ਲਿਆ ਗਿਆ ਫੋਟੋ ਹੈ, ਜਿਸ ਨੂੰ ਕਿ ਸੂਲੀ ਤੇ ਚੜ੍ਹਾਇਆ ਗਿਆ ਸੀ, ਜਿਸ ਨੂੰ ਕੋੜੇ ਮਾਰੇ ਗਏ ਸਨ, ਜਿਸ ਨੂੰ ਕੰਡਿਆਂ ਦਾ ਤਾਜ ਪਹਿਨਾ ਕੇ ਕਰਾਸ ਤੇ ਟੰਗਿਆ ਸੀ ਅਤੇ ਜਿਸ ਨੂੰ ਨੇਜ਼ੇ ਨਾਲ ਵਿਨ੍ਹਿਆਂ ਗਿਆ ਸੀ। -

ਪਿਯਾ ਦੇ ਇਸ ਚਿੱਤਰ ਨੇ ਖੋਜ ਨੂੰ ਨਵੀਆਂ ਦਿਸ਼ਾਵਾਂ ਦਿਤੀਆਂ। ਉਦਾਹਰਣ ਦੇ ਤੌਰ ਤੇ, ਚਿਤਰ ਦੇ ਅਧਯਨ ਤੋਂ ਇਹ ਪਤਾ ਲਗਾ ਕਿ ਜਿਸ ਆਦਮੀ ਦਾ ਇਹ ਕਫਨ ਹੈ, ਉਸ ਨੂੰ ਤਿੰਨ ਕਿੱਲਾਂ ਦੇ ਆਸਰੇ ਟੰਗਿਆ ਗਿਆ ਸੀ—ਦੋ ਕਿੱਲਾਂ ਬਾਹਵਾਂ ਵਿਚ (ਹਥੇਲੀਆਂ ਵਿਚ ਨਹੀਂ) ਅਤੇ ਇਕ ਕਿੱਲ ਇਕ ਦੂਸਰੇ ਉਤੇ ਰਖੇ ਪੈਰਾ ਵਿਚ ਗੱਡੀ ਗਈ। ਲਕ ਤੇ ਚਮੜੇ ਦੇ ਐਸੇ ਕੋੜੇ ਨਾਲ ਮਾਰਿਆ ਗਿਆ, ਜਿਸਦੇ ਕਿਨਾਰਿਆਂ ਤੇ ਹੱਡੀ ਜਾਂ ਕਿਸੇ ਧਾਤ ਦੇ ਟੁਕੜੇ ਬੰਨ੍ਹੇ ਹੋਏ ਸਨ। ਕੋੜੇ ਦੇ ਨਿਸ਼ਾਨ ਗਿਣੇ ਜਾ ਸਕਦੇ ਹਨ। ਸਿਰ ਦੇ ਨਿਸ਼ਾਨਾਂ ਤੋਂ ਸਾਫ ਪਤਾ ਲਗਦਾ ਹੈ ਕਿ ਕੰਡਿਆ ਦੇ ਤਾਜ ਨਾਲ ਹੋਏ ਜ਼ਖਮਾਂ ਤੋਂ ਖੂਨ ਵਗਦਾ ਰਿਹਾ ਸੀ। ਕਿਲਾਂ ਦੇ ਜ਼ਖਮਾਂ ਨਾਲ ਵਗਣ ਵਾਲੇ ਖੂਨ ਦੀ ਦਿਸ਼ਾਂ ਤੋਂ, ਕਰਾਸ ਤੇ ਟੰਗੇ ਹੋਏ ਵਿਅਕਤੀ ਦੇ ਸਰੀਰ ਦੀ ਸਥਿਤੀ ਦਾ ਅੰਦਾਜ਼ਾ ਲਗਦਾ ਹੈ। ਮੋਢੇ ਤੇ ਪਈਆਂ ਝਰੀਟਾਂ ਤੋਂ ਇਸ ਗਲ ਦਾ ਸੰਕੇਤ ਮਿਲਦਾ ਹੈ ਕਿ ਸਿਰਫ ਆੜੇ ਰੁਕ ਦਾ ਬੀਮ ਹੀ ਢੋਇਆ ਗਿਆ ਸੀ। ਖੂਨ ਅਤੇ ਪਾਣੀ ਦਾ ਇਕ ਗਹਿਰਾ ਨਿਸ਼ਾਨ ਇਹ ਦਸਦਾ ਹੈ ਕਿ ਮੌਤ ਤੋਂ ਫੌਰਨ ਬਾਅਦ ਉਥੇ ਨੇਜ਼ਾ ਖੋਭਿਆ ਗਿਆ ਸੀ। ਪਿਆ ਦੇ ਚਿਤਰ ਤੋਂ ਮਿਲੀ ਇਸ ਜਾਣਕਾਰੀ ਨਾਲ ਕਾਫੀ ਹਲਚਲ ਮੱਚੀ। ਬਹੁਤ ਸਾਰੇ ਡਾਕਟਰਾਂ ਨੇ ਇਹਨਾਂ ਤਥਾਂ ਦੀ ਪੁਸ਼ਟੀ ਕੀਤੀ।

ਕਫਨ ਤੇ ਅੰਕਿਤ ਚਿਤਰ ਇਕ ਨੈਗੇਟਿਵ ਹੈ, ਇਸ ਸਚਾਈ ਨੇ ਕਿਸੇ ਤਰਾਂ ਦੀ ਧੰਖੇਬਾਜ਼ੀ ਦੀ ਸੰਭਾਵਨਾ ਨੂੰ ਰਦ ਕਰ ਦਿਤਾ। ਅਜ ਵੀ ਕਿਸੇ ਕਲਾਕਾਰ ਲਈ ਨੈਗੇਟਿਵ ਵਿਚ ਚਿਤਰ ਬਨਾਉਣਾ ਨਾਮੁਮਕਿਨ ਹੈ। ਸਾਰੀਆਂ ਸੰਭਵ ਕੋਸ਼ਿਸ਼ਾਂ ਦੇ ਬਾਵਜੂਦ ਕਪੜੇ ਤੇ ਅੰਕਿਤ ਆਕਾਰ ਵਿਚ ਬੁਰਸ਼ ਦਾ ਨਿਸ਼ਾਨ, ਕੋਈ ਸੁਰਾਖ ਨਹੀਂ ਮਿਲਿਆ, ਜਿਸ ਤੋਂ ਪਤਾ ਲਗੇ ਕਿ ਇਹ ਕਿਸੇ ਕਲਾਕਾਰ ਦਾ ਹੱਥ ਨਾਲ ਬਣਾਇਆ ਹੋਇਆ ਚਿਤਰ ਹੈ। ਜਿੰਨਾਂ ਰੰਗ ਕਪੜੇ ਦੀ ਸਤਹ ਤੇ ਹੈ ਉਹਨਾਂ ਹੀ ਕਪੜੇ ਦੇ ਅੰਦਰਲੇ ਰੇਸ਼ਿਆਂ ਤੇ ਹੈ।

ਪਰ ਇਹ ਆਕਾਰ ਬਣਿਆ ਕਿਸ ਤਰਾਂ, ਇਹ ਅਜੇ ਤਕ ਇਹ ਭੇਦ ਹੀ ਹੈ। ਉਂਜ ਅਨੁਮਾਨ ਕਈ ਲਾਏ ਗਏ ਹਨ, ਪਰ ਕਿਹੜੀ ਗਲ ਬਿਲਕੁਲ ਸੱਚੀ ਹੈ, ਇਹ ਅਜੇ ਤਕ ਪੂਰੀ ਤਰ੍ਹਾਂ ਸਿਧ ਨਹੀਂ ਹੋ ਸਕਿਆ। ਵਿਗਾਨਨ ਦਾ ਕਹਿਣਾ ਹੈ ਕਿ ਅਗਰੂ ਦੀ ਸਵਾਹ ਦਾ ਵੇਟੋਰੋਗਰਾਫ ਹੈ, ਜਿਹੜੀ ਕਿ ਬਹੁਤ ਸਾਰੀ ਮਾਤਰਾ ਵਿਚ ਈਸਾ ਦੇ ਸਰੀਰ ਦੁਆਲੇ ਰਖੀ ਗਈ ਸੀ। ਪਰ ਪ੍ਰਯੋਗਾ ਵਿਚ ਇਹ ਗਲ ਪੂਰੀ ਨਹੀਂ ਉਤਰਦੀ।

ਕਪੜਿਆਂ ਦੇ ਮਾਹਰਾਂ ਵਲੋਂ ਕਫਨ ਦਾ ਅਧਯਨ ਕਰਨ ਤੋਂ ਪਤਾ ਲਗਾ ਹੈ ਕਿ ਇਹ ਕਪੜਾ ਲਗ ਭਗ 2000 ਸਾਲ ਪਹਿਲਾਂ ਮਧ ਏਸ਼ਿਆ ਵਿਚ ਕਿਸੇ ਥਾਂ ਉਣਿਆ ਗਿਆ ਹੋਵੇਗਾ। ਉਸ ਸਮੇਂ ਦੇ ਮਿਸਰੀ ਕਪੜਿਆਂ ਨਾਲ ਮੇਲ ਕਰਨ ਤੋਂ ਬਾਅਦ ਇਸ ਗਲ ਦੀ ਪੁਸ਼ਟੀ ਹੁੰਦੀ ਹੈ।

ਸਵਿਟਜ਼ਰ ਲੈਂਡ ਦੇ ਅੰਤਰਰਾਸ਼ਟਰੀ ਪ੍ਰਸਿਧੀ ਪ੍ਰਾਪਤ ਅਪਰਾਧ ਵਿਗਿਆਨਕ ਮੈਕਸ ਟ੍ਰੀ ਨੇ ਪ੍ਰਯੋਗਾਂ ਨਾਲ ਇਹ ਸਿਧ ਕਰ ਦਿਤਾ ਹੈ ਕਿ ਇਹ ਕਫਨ ਫਿਲਿਸਤੀਨ, ਤੁਰਕੀ, ਫਰਾਂਸ ਅਤੇ ਇਟਲੀ ਦੀ ਯਾਤਰਾ ਕਰ ਚੁਕਿਆ ਹੈ। ਇਸ ਤੋਂ ਕਫਨ ਦੇ ਯਾਤਰਾ-ਪਥ ਦੀ ਪੁਸ਼ਟੀ ਹੁੰਦੀ ਹੈ।

ਚੰਨ ਜਾਂ ਨਛੱਤਰਾਂ ਆਦਿ ਤੋਂ ਭੇਜੇ ਗਏ ਚਿਤਰਾਂ ਦੀ ਜਾਂਚ ਲਈ ਅਪਣਾਈ ਗਈ ਨਵੀਨਤਮ ਤਕਨੀਕ ਨਾਲ ਜਦੋਂ ਇਸ ਕਫਨ ਦਾ ਅਧਯਨ ਕੀਤਾ ਗਿਆ ਤਾਂ ਇਸ ਗਲ ਦੀ ਹੋਰ ਵੀ ਪੁਸ਼ਟੀ ਹੋਈ ਕਿ ਕਫਨ ਤੇ ਅੰਕਿਤ ਚਿਤਰ, ਕਫਨ ਵਿਚ ਲਪੇਟ ਕੇ ਰਖੇ ਗਏ ਵਿਅਕਤੀ ਦਾ ਹੀ ਹੋ ਸਕਦਾ ਹੈ। ਨਿਊ ਮੈਕਸੀਕੋ-ਅਲਬੂਕਰਕ ਵਿਚ ਇਸੇ ਸੰਬੰਧ ਵਿਚ 1977 ਵਿਚ ਕੁਝ ਮੁਲਕਾਂ ਦੇ ਵਿਗਿਆਨਕਾਂ ਦਾ ਸਮੇਲਨ ਹੋਇਆ। ਇਸ ਸਮੇਲਨ ਵਿਚ ਕਫਨ ਦੇ ਅਧਯਨ ਲਈ ਕੁਝ ਹੋਰ ਨਵੇਂ ਤਰੀਕੇ ਸੁਝਾਏ ਗਏ, ਜਿਹਨਾਂ ਨਾਲ ਕਿ ਕਫਨ ਨੂੰ ਵੀ ਹਾਨੀ ਨਾ ਪੁਜੇ। ਪੋਪ ਪਾਲ ਛੇਵੇਂ ਦੇ ਸ਼ਬਦਾਂ ਅਨੁਸਾਰ, ਪ੍ਰਭੂ ਈਸਾ ਦੀ ਆਕ੍ਰਿਤੀ ਦੇਖਣ ਦੀ ਚਾਹ ਰਖਣ ਵਾਲੇ ਲੋਕਾਂ ਨੂੰ ਇਸ ਕੰਮ ਵਿਚ ਜ਼ਰੂਰ ਸਫਲਤਾ ਮਿਲੇਗੀ। ●

ਦੋ ਮਿੰਨੀ ਕਹਾਣੀਆਂ

# ਅੰਤ ਨਿਬੇੜਾ ਤੇਰੇ ਜੀਅ ਪੈ ਲੀਜੇ

ਕੁਲਦੀਪ ਸਿੰਘ ਹਉਰਾ

ਅੱਜ ਵੱਡੇ ਸਰਦਾਰ ਦੇ ਦਿਲ ਵਿਚ ਪਤਾ ਨਹੀਂ ਕੀ ਆਇਆ ਉਨ ਨੌਕਰਾਂ ਚਾਕਰਾਂ ਦੇ ਹੁੰਦਿਆਂ ਆਪ ਕੁਕੜ ਝਟਕਾਉਂਣ ਦਾ ਫੈਸਲਾ ਕਰ ਲਿਆ। ਕੋਟ ਲਾਹਿਆ, ਕਮੀਜ਼ ਦੀਆਂ ਬਾਹਵਾਂ ਟੰਗ ਲਈਆਂ ਤੇ ਦਾਤ ਨੇ ਇਕੋ ਵਾਰ ਨਾਲ ਕੁਕੜ ਦੀ ਸਿਰੀ ਅੱਡ ਕਰ ਦਿੱਤੀ। ਫੇਰ ਉਸਦੇ ਖੰਭ ਲਾਉਣ ਲੱਗਾ। ਸਾਫ ਕਰਨ ਲੱਗਾ, ਵਢਣ ਟੁੱਕਣ ਲੱਗਾ, ਉਸ ਖੰਭ ਛਿਤਰੇ ਤੇ ਫਾਲਤੂ ਮਾਸ ਚੁਕ ਕੇ ਬਾਕੀ ਕੁਕੜ ਕੁਕੜੀਆਂ ਅੱਗੇ ਸੁਟ ਦਿੱਤਾ ਪਹਿਲੋਂ ਜਿਹੜੇ ਕੁਕੜ ਕੁਕੜੀਆਂ ਹੈਰਾਨ ਖੜੇ ਸਨ। ਉਸ ਕਚਰੇ ਆਦਿ ਤੇ ਟੁਟ ਪਏ ਤੇ ਆਪਸ ਵਿਚ ਲੜ ਝਗੜ, ਖੋਹ ਖਾਹ ਕੇ ਖਾਣ ਲੱਗੇ।

ਹੁਣ ਵੱਡਾ ਸਰਦਾਰ ਹੈਰਾਨ ਖੜਾ ਸੀ। ਚੁਪ ਚਾਪ। ਨਾ ਬੋਲਦਾ ਨਾ ਚਾਲਦਾ ਇਕ ਟਕ ਕੁਕੜ ਕੁਕੜੀਆਂ ਦੀ ਖੋਹਾ ਖੋਹੀ ਵਲ ਵੇਖੀ ਜਾਂਦਾ ਸੀ। ਉਸਦੇ ਮੱਥੇ ਦੀਆਂ ਰੇਖਾਵਾਂ ਤਣੀਆਂ ਹੋਈਆਂ ਸਨ।

ਉਹ ਸ਼ਾਇਦ ਆਪਣੇ ਨਿੱਜੀ ਜੀਵਨ ਤੇ ਝਾਤ ਪਾ ਰਿਹਾ ਸੀ। ਸੋਚ ਰਿਹਾ ਸੀ ਮੈਂ ਕਿਸ ਤਰ੍ਹਾਂ ਲੋਕਾਂ ਦਾ ਸਾਥੀਆਂ ਦਾ, ਰਿਸ਼ਤੇਦਾਰਾਂ ਦਾ ਮਾਸ ਚੂੰਢ ਜਾਂਦਾ ਹਾਂ, ਜੋ ਵੀ ਮੇਰੇ ਕਾਬੂ ਆ ਜਾਏ ਉਹ ਮੈਥੋਂ ਬਚਦਾ ਨਹੀਂ। ਜਿਸ ਤਰ੍ਹਾਂ ਕੁਕੜ ਕੁਕੜੀਆਂ ਆਪਣੇ ਸਾਥੀ ਦਾ ਫਾਲਤੂ ਮਾਸ ਖਾ ਰਹੇ ਹਨ, ਇਸੇ ਤਰ੍ਹਾਂ ਮੇਰੇ ਲੋਕ, ਮੇਰੇ ਸਾਥੀ ਮੇਰਾ ਮਾਸ ਵੀ ਖਾਣਗੇ। ਮੈਂ ਉਨ੍ਹਾਂ ਦਾ ਹੱਕ ਵੀ ਖਾ ਜਾਂਦਾ ਹਾਂ ਕਿਧਰੇ ਐਸਾ ਨਾ ਹੋਵੇ ਜਿਵੇਂ ਮੈਂ ਕੁਕੜ ਦੀ ਸਿਰੀ ਦਾਤ ਨਾਲ ਲਾਹੀ ਹੈ ਕੋਈ ਮੇਰਾ ਸਿਰ ਲਾਹ ਦੇਵੇ ਜਾਂ ਧੌਣ ਮਰੋੜ ਦੇਵੇ ?

# ਅਸਲੀ ਰੂਪ

ਸਾਰੇ ਜਾਂਞੀ ਤੇ ਹੋਰ ਰਿਸ਼ਤੇਦਾਰ ਮਿੱਤਰ ਹੈਰਾਨ ਸਨ ਕਿ ਅਜੇ ਹੁਣੇ ਤਾਂ ਲਾਵਾਂ ਹੋ ਕੇ ਹਟੀਆਂ ਹਨ ਤੇ ਹੁਣੇ ਹੀ ਨਵੀਂ ਵਹੁਟੀ ਸਿਖਿਆ ਤੇ ਸਿਹਰਾ ਪੜ੍ਹਨ ਵਾਲਿਆਂ ਨੂੰ ਆਪਣੇ ਵਲੋਂ ਰੁਪੈ ਅਰਦਾਸ ਕਰਾ ਰਹੀ ਸੀ ਭਾਵ ਇਨਾਮ ਦੇ ਰਹੀ ਸੀ। ਪਿਛੇ ਬੈਠਿਆਂ ਵਿਚ ਖੁਸਰਫੁਸਰ ਸ਼ੁਰੂ ਹੋ ਗਈ ਸੀ। ਕੋਈ ਕਹਿ ਰਿਹਾ ਸੀ "ਕੁੜੀ ਮੁੰਡੇ ਨਾਲੋਂ ਵੀ ਐਡਵਾਂਸ ਹੈ" ਕੋਈ ਕਹਿ ਰਿਹਾ ਸੀ "ਕੁੜੀ ਮੁੰਡੇ ਤੇ ਸਵਾਰ ਰਹੇਗੀ, ਜਿਹੜੀ ਹੁਣੇ ਹੀ ਇਤਨੀ ਦਲੇਰ ਹੈ।"

ਸਮਾਗਮ ਸਮਾਪਤ ਹੋਣ ਪਿਛੋਂ ਪਤਾ ਲੱਗਾ ਕਿ ਨਵਾਂ ਵਿਆਹਿਆ ਮੁੰਡਾ ਆਪ ਹੀ ਨਵੀਂ ਵਹੁਟੀ ਵਲੋਂ ਉਸ ਦੇ ਨਾਂ ਉਤੇ ਇਨਾਮ ਦੇ ਰਿਹਾ ਸੀ। ਸਾਕ ਸਬੰਧੀ ਖੁਸ਼ ਸਨ ਕਿ ਜੋੜੀ ਦੀ ਖੂਬ ਬਣੇਗੀ ਜੋ ਪਹਿਲੇ ਦਿਨ ਹੀ ਇਕ ਦੂਜੇ ਦੇ ਇਤਨਾ ਨੇੜੇ ਹੋ ਗਏ ਹਨ।

ਕੁਝ ਹੀ ਦਿਨਾਂ ਪਿਛੋਂ ਪਤੀ ਦੇਵ ਆਪਣੇ ਅਸਲੀ ਰੂਪ ਵਿਚ ਆ ਗਏ ਸਨ, ਜਦੋਂ ਆਪਣੀ ਭੈਣ ਨਾਲ ਦੁਰ-ਵਿਵਹਾਰ ਦਾ ਕਾਰਨ ਪੁਛਣ ਆਏ ਆਪਣੇ ਸਾਲੇ ਨਾਲ ਹਥੋਂ ਪਾਈ ਹੁੰਦਿਆਂ ਉਸ ਕੋਲੋਂ ਉਹ ਉਸਦੀ ਭੈਣ ਉਤੇ ਹੁਣ ਤੱਕ ਕੀਤੇ ਖਰਚ ਦਾ ਕਲੇਮ ਸਤ ਰੁਪਏ ਪ੍ਰਤੀ ਦਿਨ ਦੇ ਹਿਸਾਬ ਨਾਲ ਕਰ ਰਹੇ ਸਨ।

ਸਿੰਧੀ ਲੋਕ ਕਥਾ

# ਡਿਕਟੇਟਰ

— ਅਮਰ ਜਲੀਲ

—ਅਨੁ : ਤਿਲਕ ਰਾਜਪੂਤ

ਇੱਕ ਮੋਟਾ ਆਦਮੀ ਇਕ ਪਤਲੇ ਆਦਮੀ ਨੂੰ ਆਪਣੀ ਮਹਾਨਤਾ ਦੀ ਦਲੀਲ ਦੇ ਰਿਹਾ ਸੀ ਮੋਟੇ ਦਾ ਨਾਂ ਡਿਊ ਸੀ ਅਤੇ ਪਤਲੇ ਦਾ ਨਾਂ ਸੀਂਕੀਆ ਸੀ। ਡਿਊ ਕਾਫੀ ਦੇਰ ਤੱਕ ਸੀਂਕੀਏ ਨੂੰ ਆਪਣੀ ਮਹਾਨਤਾ ਦਾ ਕਾਇਲ ਕਰਨ ਲਈ ਸਿਰ ਖਪਾਈ ਕਰਦਾ ਰਿਹਾ। ਪਰ ਜਦੋਂ ਉਸਦੀ ਕਿਸੇ ਦਲੀਲ ਦਾ ਅਸਰ ਨਾ ਹੋਇਆ ਤਾਂ ਉਹ ਖਿੱਝ ਉਠਿਆ। ਉਸਨੇ ਚੀਖ ਕੇ ਪੁਛਿਆ - ਕੀ ਤੂੰ ਅਜੇ ਵੀ ਮੇਰੀ ਮਹਾਨਤਾ ਮੰਨਣ ਤੋਂ ਇਨਕਾਰ ਕਰਦਾ ਹੈ ?

—ਹਾਂ।

—ਤੂੰ ਵਿਦਰੋਹੀ ਹੈਂ। ਡਿਊ ਨੇ ਸੀਂਕੀਏ ਨੂੰ ਗਲੇ ਤੋਂ ਫੜ ਕੇ ਹਵਾ ਵਿਚ ਲਟਕਾ ਦਿੱਤਾ। ਉਸਨੇ ਫਿਰ ਪੁਛਿਆ—ਕੀ ਤੂੰ ਹੁਣ ਵੀ ਮੇਰੀ ਮਹਾਨਤਾ ਨੂੰ ਮੰਨਣ ਤੋਂ ਨਾਂਹ ਕਰਦਾ ਹੈਂ ?

—ਹਾਂ।

—ਤੂੰ ਵਿਦਰੋਹੀ ਹੈਂ। ਮੋਟੇ ਆਦਮੀ ਨੇ ਪਤਲੇ ਨੂੰ ਜ਼ਮੀਨ ਉਪਰ ਸੁੱਟ ਦਿਤਾ ਅਤੇ ਆਪਣਾ ਚੱਟਾਨ ਵਰਗਾ ਪੈਰ ਉਸਦੀ ਛਾਤੀ ਉੱਤੇ ਰਖ ਦਿੱਤਾ,—ਕੀ ਤੂੰ ਹੁਣ ਵੀ ਮੇਰੀ ਮਹਾਨਤਾ ਨੂੰ ਮੰਨਣ ਤੋਂ ਨਾਂਹ ਕਰਦਾ ਹੈਂ ?

—ਹਾਂ।

—ਤੂੰ ਵਿਦਰੋਹੀ ਹੈਂ। ਡਿਊ ਨੇ ਆਪਣਾ ਹਥੌੜੇ ਵਰਗਾ ਗੋਡਾ ਸੀਂਕੀਏ ਦੇ ਸੀਨੇ ਵਿਚ ਖੋਭ ਦਿਤਾ ਤੇ ਦੋਵਾਂ ਹੱਥਾਂ ਨਾਲ ਉਸਦਾ ਗੱਲਾ ਘੁੱਟਣ ਲੱਗਾ। ਸੀਂਕੀਏ ਦੀਆਂ ਅੱਖਾਂ ਲਾਲ ਹੋ ਕੇ ਬਾਹਰ ਨਿਕਲਣ ਲਗੀਆਂ। ਜੀਭ ਵੀ ਮੂੰਹ ਚੋਂ ਬਾਹਰ ਆ ਗਈ। ਜਦੋਂ ਸੀਂਕੀਆ ਮਰਨ ਹੀ ਵਾਲਾ ਸੀ ਤਾਂ ਮੋਟੇ ਆਦਮੀ ਨੇ ਉਸ ਤੋਂ ਫਿਰ ਪੁਛਿਆ—ਕੀ ਤੂੰ ਹੁਣ ਤਕ ਮੇਰੀ ਮਹਾਨਤਾ ਨੂੰ ਮੰਨਣ ਤੋਂ ਨਾਂਹ ਕਰਦਾ ਹੈਂ ?

ਸੀਂਕੀਏ ਨੇ ਮਰੀ ਜਿਹੀ ਆਵਾਜ਼ ਵਿਚ ਕਿਹਾ—ਨਹੀਂ।

ਡਿਊ ਨੇ ਉਸਦੇ ਗਲੇ ਨੂੰ ਆਪਣੇ ਫੌਲਾਦੀ ਪੰਜੇ ਦੀ ਜਕੜ ਤੋਂ ਢਿਲਾ ਕਰ ਦਿਤਾ।

—ਮੈਂ ਮਹਾਨ ਹਾਂ ਨਾ ? ਡਿਊ ਨੇ ਪੁਛਿਆ।

—ਹਾਂ, ਤੁਸੀ ਮਹਾਨ ਹੋ। ਸੀਂਕੀਏ ਨੇ ਜੁਆਬ ਵਿਚ ਕਿਹਾ।

—ਮੈਂ ਤੇਰਾ ਸ਼ੁਭਚਿੰਤਕ ਵੀ ਹਾਂ ਨਾ ? ਮੋਟੇ ਆਦਮੀ ਨੇ ਪੁਛਿਆ ਤੇ ਉਸਦੇ ਗਲੇ ਤੋਂ ਆਪਣੇ ਹੱਥ ਪਿਛਾਂਹ ਖਿਚਦੇ ਹੋਏ ਕਿਹਾ — ਅਤੇ ਤੇਰੀ ਮੁਸੀਬਤ ਦੂਰ ਕਰਨ ਵਾਲਾ ਵੀ ਹਾਂ ਨਾ ?

— ਹਾਂ ਤੁਸੀਂ ਮੇਰੇ ਸ਼ੁਭਚਿੰਤਕ ਅਤੇ ਦੁਖ ਦੂਰ ਕਰਨ ਵਾਲੇ ਵੀ ਹੋ। ਸੀਂਕੀਏ ਨੇ ਕਿਹਾ।

—ਸ਼ਾਬਾਸ਼ ! ਤੂੰ ਇਕ ਵਫ਼ਾਦਾਰ ਸ਼ਹਿਰੀ ਹੈਂ। ਡਿਊ ਨੇ ਆਪਣੇ ਭਾਰੀ ਹੱਥ ਨਾਲ ਸੀਂਕੀਏ ਦੀ ਪਿੱਠ ਥਾਪੜੀ। ਥਪਕੀ ਦੇ ਕਾਰਨ ਸੀਂਕੀਆ ਆਪਣਾ ਤਿਤਲੀ ਜਿੰਨਾ ਭਾਰ ਸੰਭਾਲ ਨਾ ਸਕਿਆ ਤੇ ਮੂੰਹ ਦੇ ਭਾਰ ਜ਼ਮੀਨ ਤੇ ਡਿੱਗ ਪਿਆ।

ਮੋਟੇ ਨੇ ਉਸਨੂੰ ਕੰਨੋ ਫੜ ਕੇ ਉਪਰ ਚੁਕਿਆ ਅਤੇ ਕਿਹਾ — ਯਾਰ ਕਮਾਲ ਦਾ ਆਦਮੀ ਹੈ ਤੂੰ, ਪਿਆਰ ਦੀ ਥਪਕੀ ਨਾਲ ਹੀ ਤੂੰ ਮੂਧੇ ਮੂੰਹ ਡਿਗ ਪਿਆ ਹੈਂ। ਲੋਕ ਕੀ ਕਹਿਣਗੇ ਕਿ ਮੈਂ ਤੇਰੇ ਤੇ ਜ਼ੁਲਮ ਕਰ ਰਿਹਾ ਹਾਂ ਜਦ ਕਿ ਮੈਂ ਤਾਂ ਤੇਰਾ ਸ਼ੁਭਚਿੰਤਕ ਅਤੇ ਹਮਦਰਦ ਹਾਂ।

ਸੀਂਕੀਆ ਕਪੜੇ ਝਾੜ ਕੇ ਖੜਾ ਹੋ ਗਿਆ। ਇਸ ਮਗਰੋਂ ਉਸਨੇ ਆਪਣੇ ਦੋਵਾਂ ਹੱਥਾਂ ਦੀਆਂ ਉਂਗਲਾਂ ਮੂੰਹ ਵਿਚ ਪਾਈਆਂ ਅਤੇ ਆਪਣੀਆਂ ਵਰਾਛਾਂ ਨੂੰ ਖਿੱਚ ਕੇ ਕੰਨਾਂ ਤੱਕ ਚੀਰ ਦਿੱਤਾ।

ਮੋਟਾ ਆਦਮੀ ਬਹੁਤ ਹੈਰਾਨ ਹੋਇਆ। ਉਸਨੇ ਸੀਂਕੀਏ ਨੂੰ ਪੁਛਿਆ—ਭਈ ਤੂੰ ਇਹ ਕੀ ਕਰ ਰਿਹਾ ਹੈਂ ?

ਸੀਂਕੀਆ ਬੋਲਿਆ—ਦੁਨੀਆਂ ਨੂੰ ਵਿਖਾ ਰਿਹਾ ਹਾਂ ਕਿ ਮੈਂ ਬੇਹੁਦ ਖੁਸ਼ ਹਾਂ ਅਤੇ ਖੁਸ਼ੀ ਕਾਰਨ ਮੇਰੀਆਂ ਵਰਾਛਾਂ ਕੰਨਾਂ ਨਾਲ ਜਾ ਲੱਗੀਆਂ ਹਨ।

—ਸ਼ਾਬਾਸ਼ ! ਮੋਟੇ ਨੇ ਥਪਕੀ ਦਿਤੀ—ਹਮੇਸ਼ਾ ਆਪਣੀਆਂ ਵਰਾਛਾਂ ਨੂੰ ਖਿਚ ਕੇ ਕੰਨਾਂ ਤਕ ਪਹੁੰਚਾਇਆ ਕਰੋ। ਦੁਨੀਆ ਸਮਝੇਗੀ ਕਿ ਤੂੰ ਇਕ ਆਜ਼ਾਦ ਦੇਸ਼ ਦਾ ਵਾਸੀ ਹੈਂ ਤੇ ਖੁਸ਼ ਹੈਂ। ●

ਸਫਾ 21 ਦੀ ਬਾਕੀ......

ਫਿਰ ਵੀ, ਭਾਸ਼ਾਵਾਂ ਆਪਣੇ ਸਮਾਜਕ ਕੰਮਾਂ ਵਿਚ ਵਖ ਹਨ ਜਿਵੇਂ ਕਿ ਆਪਣੇ ਵਿਵਹਾਰਕ ਖੇਤਰਾਂ ਵਿਚ। ਸੋਵੀਅਤ ਯੂਨੀਅਨ ਵਿਚ ਹੁਣ ਵੀ ਇਹੋ ਜਿਹੀਆਂ ਕਈ ਭਾਸ਼ਾਵਾਂ ਅਜਿਹੀਆਂ ਹਨ, ਜਿਨ੍ਹਾਂ ਦੀਆਂ ਲਿੱਪੀਆਂ ਤਾਂ ਪਰਾਪਤ ਹੋ ਗਈਆਂ ਹਨ, ਪਰ ਮਹੱਤਵਪੂਰਨ ਸਾਹਿਤ ਵਿਕਸਤ ਨਹੀਂ ਹੋ ਸਕਿਆ ਹੈ। ਕੁਝ ਭਾਸ਼ਾਈ ਵਰਗ ਇੰਨੇ ਛੋਟੇ ਹਨ—ਕੁਝ ਹਜ਼ਾਰ ਜਾਂ ਕੁਝ ਸੋ ਬੋਲੀ-ਬੋਲਣ ਵਾਲੇ—ਕਿ ਅਜਿਹੀਆਂ ਭਾਸ਼ਾਵਾਂ ਵਿਚ ਪ੍ਰਸ਼ਾਸਨ ਸੰਬੰਧੀ ਕੰਮ ਕਰਨਾ ਜਾਂ ਸਿਖਿਆ ਦੇਣਾ ਵਿਵਹਾਰਕ ਨਹੀਂ ਹੋਏਗਾ। ਐਸੇ ਉਦਾਹਰਣਾਂ ਵਿਚ ਵੀ ਇਹ ਨਹੀਂ ਸਮਝਿਆ ਜਾਣਾ ਚਾਹੀਦਾ ਕਿ ਐਸੇ ਛੋਟੇ ਬੋਲੀ ਬੋਲਣ ਵਾਲੇ ਵਰਗਾਂ ਉਤੇ ਰੂਸੀ ਭਾਸ਼ਾ ਜਬਰਨ ਥੋਪੀ ਜਾਵੇਗੀ। ਉਹ ਆਪਣੇ ਪੁਰਖਾਂ ਵਾਂਗ ਅਕਤੂਬਰ ਕਰਾਂਤੀ ਤੋਂ ਬਹੁਤ ਪਹਿਲਾਂ ਤੋ ਹੀ ਗੁਆਂਢੀ ਲੋਕਾਂ ਦੀ ਭਾਸ਼ਾ ਦਾ ਪਰਯੋਗ ਆਪਣੀ ਮਰਜ਼ੀ ਨਾਲ ਕਰਦੇ ਹਨ। ਬੀਤੇ ਸਮੇਂ ਵਿਚ ਵੀ ਅਜਿਹੀਆਂ ਮੰਡਲੀਆਂ ਵਿਚ ਦੂਜੀ ਭਾਸ਼ਾ ਅਤੇ ਬਹੁਤੀਆਂ ਭਾਸ਼ਾਵਾਂ ਦਾ ਪਰਯੋਗ ਵਿਦਮਾਨ ਸੀ। ਬਸ ਇੰਨਾ ਹੀ ਹੋਇਆ ਹੈ ਕਿ ਰੂਸੀ ਭਾਸ਼ਾ ਦੇ ਰੂਪ ਵਿਚ ਵਧੇਰੇ ਜ਼ੋਰ ਦਿਤਾ ਗਿਆ ਹੈ। ਅਤੇ ਇਸਦੇ ਕਈ ਇਤਿਹਾਸਕ ਕਾਰਨ ਹਨ, ਜਿਨ੍ਹਾਂ ਦਾ "ਰੂਸੀਕਰਣ" ਨਾਲ ਕੁਝ ਵੀ ਸੰਬੰਧ ਨਹੀਂ।

1970 ਦੀ ਮਰਦਮਸ਼ੁਮਾਰੀ ਦੇ ਮੁਤਾਬਕ ਰੂਸੀ ਬੋਲੀ ਬੋਲਣ ਵਾਲਿਆਂ ਦੀ ਗਿਣਤੀ ਕੁਲ ਆਬਾਦੀ ਦੇ 53·4 ਫੀ ਸਦੀ ਦੇ ਬਰਾਬਰ ਸੀ। ਰਹਿੰਦੀ ਸਾਢੇ ਪੰਜ ਕਰੋੜ ਦੀ ਗੈਰ ਰੂਸੀ ਆਬਾਦੀ ਜਾਂ ਤੇ ਇਸਨੂੰ ਆਪਣੀ ਭਾਸ਼ਾ ਮੰਨਦੀ ਸੀ, ਜਾਂ ਇਸਦਾ ਬੜੀ ਦਲੇਰੀ ਨਾਲ ਪਰਯੋਗ ਕਰਦੀ ਸੀ। ਸਮੁੱਚੀ ਸੋਵੀਅਤਾਂ ਦੀ ਧਰਤੀ ਉਪਰ ਦੂਰ ਦੂਰ ਤਕ ਵਸੀਆਂ ਹੋਈਆਂ ਰੂਸੀ ਲੋਕਾਂ ਦੀਆਂ ਬਸਤੀਆਂ ਨੂੰ ਇਸ ਗੱਲ ਦਾ ਮਾਣ ਹੈ ਕਿ ਅੱਜ ਰੂਸੀ ਭਾਸ਼ਾ ਸਭ ਤੋਂ ਵੱਡੇ ਖੇਤਰ ਵਿਚ ਬੋਲੀ ਜਾਣ ਵਾਲੀ ਭਾਸ਼ਾ ਬਣ ਗਈ ਹੈ। ਇਸ ਤੋਂ ਇਲਾਵਾ ਯੂਕਰੇਨੀਆਈ ਅਤੇ ਬਾਇਲੋਰੂਸੀ ਭਾਸ਼ਾਵਾਂ ਜੋ ਦੇਸ਼ ਦੀ ਆਬਾਦੀ ਦੇ ਇਕ ਤਿਹਾਈ ਹਿੱਸੇ ਰਾਹੀਂ ਬੋਲੀ ਜਾਂਦੀ ਹੈ, ਦੇ ਰੂਪ ਵਿਚ ਪਰਵਾਣਤ ਕੀਤਾ ਗਿਆ ਹੈ। ਇਸ ਤਰ੍ਹਾਂ ਵਖ ਵਖ ਬੋਲੀਆਂ ਬੋਲਣ ਵਾਲੇ ਵਰਗਾਂ ਵਿਚ ਰਿਸ਼ਤਾ ਜੋੜਨ ਵਾਲੀ ਭਾਸ਼ਾ ਦੇ ਰੂਪ ਵਿਚ, ਇਸਨੂੰ ਕਿਸੇ ਤਰ੍ਹਾਂ ਦੀਆਂ ਕਾਨੂੰਨੀ ਸਹੂਲਤਾਂ ਦੀ ਜ਼ਰੂਰਤ ਨਹੀਂ ਹੈ। ●

ਖੇਲ—ਜਗਤ

# ਘਸੁੰਨ ਬਾਜ਼ੀ ਜਾਂ ਮੌਤ ਦਾ ਖੇਲ

ਜੁਲਾਈ ਦੇ ਤੀਸਰੇ ਹਫਤੇ, ਬਾਕਸਿੰਗ ਰਿੰਗ ਅੰਦਰ ਹੋਏ ਮੁਕਾਬਿਲਿਆਂ ਵਿਚ, 48 ਘੰਟਿਆਂ ਦੇ ਅੰਦਰ ਅੰਦਰ ਦੋ ਘਸੁੰਨ ਬਾਜ਼ਾ ਦੀ ਮੌਤ ਨੇ ਇਕ ਵਾਰ ਫੇਰ ਵਿਵਾਦ ਖੜਾ ਕਰ ਦਿਤਾ ਹੈ। ਕੀ ਘਸੁੰਨ ਬਾਜ਼ੀ ਹੁਣ ਮੌਤ ਦਾ ਖੇਲ ਨਹੀਂ ਬਣਦਾ ਜਾ ਰਿਹਾ ? ਪ੍ਰਾਪਤ ਅੰਕੜਿਆਂ ਤੋਂ ਕੁਝ ਇਹੋ ਜਿਹੇ ਹੀ ਸੰਕੇਤ ਮਿਲਦੇ ਹਨ।

ਘਸੁੰਨ ਬਾਜ਼ੀ ਰਿੰਗ ਵਿਚ ਪਹਿਲੀ ਰਿਕਾਰਡ ਕੀਤੀ ਮੌਤ ਅਜ ਤੋਂ 148 ਸਾਲ ਪਹਿਲਾਂ ਹੋਈ ਸੀ। 12 ਜੂਨ 1830 ਨੂੰ ਆਇਰ ਲੈਂਡ ਦੇ ਸਾਈਮਨ ਬਰਨੇ ਨੇ 47 ਚਕਰਾਂ ਵਿਚ ਸੈਂਡੀ ਮੈਕਾਏ ਨੂੰ ਨਾਕ ਆਊਟ ਕਰ ਦਿਤਾ ਸੀ। ਜ਼ਖਮੀ ਮੈਕਾਏ ਦੀ ਮੌਤ ਹੋ ਗਈ। ਸਾਈਮਨ ਨੂੰ ਗਿਰਫਤਾਰ ਕਰਕੇ ਉਸ ਤੇ ਕਤਲ ਦਾ ਮੁਕੱਦਮਾ ਚਲਾਇਆ ਗਿਆ, ਪਰ ਅਦਾਲਤ ਨੇ ਉਸ ਨੂੰ ਬਰੀ ਕਰ ਦਿਤਾ। ਕਿਸਮਤ ਦਾ ਚਮਤਕਾਰ ਵੇਖੋ, ਕਿ 3 ਸਾਲ ਬਾਅਦ 30 ਮਈ 1833 ਨੂੰ ਆਇਰਲੈਂਡ ਦੇ ਹੀ ਜੇਮਜ਼ ਬਰਕ ਦੇ ਵਿਰੁਧ 3 ਘੰਟੇ 16 ਮਿੰਟ ਤਕ ਚੱਲੇ 99 ਚਕਰਾਂ ਦੇ ਮੁਕਾਬਲੇ ਵਿਚ ਹਾਰਨ ਤੋਂ ਬਾਅਦ ਰਿੰਗ ਵਿਚ ਜ਼ਖਮੀ ਹੋਏ ਸਾਈਮਨ ਦੀ ਮੌਤ ਹੋ ਗਈ।

ਘਸੁੰਨ ਬਾਜ਼ੀ ਰਿੰਗ ਵਿਚ ਹੋਣ ਵਾਲੀਆਂ ਮੌਤਾਂ ਦਾ ਇਹ ਸਿਲਸਲਾ ਲਗ ਭੱਗ 150 ਸਾਲਾਂ ਤੋਂ ਚਲਿਆ ਆ ਰਿਹਾ ਹੈ। ਅਣਗਿਣਤ ਜਾਨਾਂ ਰਿੰਗ ਦੀ ਭੇਟਾ ਚੜ੍ਹ ਗਈਆਂ ਹਨ। ਦੂਸਰੇ ਵਿਸ਼ਵ ਯੁਧ ਤੋਂ ਬਾਅਦ ਹੀ ਲਗ ਭਗ 305 ਘਸੁੰਨ ਬਾਜ਼ ਰਿੰਗ ਵਿਚ ਮਰ ਚੁਕੇ ਹਨ। ਇਸ ਤੋਂ ਅਲਾਵਾ

ਐਸੇ ਹਜ਼ਾਰਾਂ ਘਸੁੰਨ ਬਾਜ਼ ਨੇ, ਜਿਹੜੇ ਰਿੰਗ ਵਿਚ ਬੁਰੀ ਤਰ੍ਹਾਂ ਜ਼ਖਮੀ ਹੋਣ ਤੋਂ ਬਾਅਦ ਬਚ ਤੇ ਗਏ, ਪਰ ਉਹਨਾਂ ਦਾ ਕੋਈ ਨਾ ਕੋਈ ਅੰਗ ਸਥਾਈ ਤੌਰ ਤੇ ਬੇਕਾਰ ਹੋ ਗਿਆ।

ਇਸ ਸਾਲ ਰਿੰਗ ਨੇ ਹੁਣ ਤਕ 11 ਜਾਨਾਂ ਲੈ ਲਈਆਂ ਹਨ। ਪਹਿਲੇ ਸੱਤਾਂ ਮਹੀਨਿਆਂ ਵਿਚ ਪੰਜ ਜਾਪਾਨੀ, ਤਿੰਨ ਅਮਰੀਕੀ, ਦੋ ਸਪੇਨੀ ਅਤੇ ਇਕ ਇਤਾਲਵੀ ਰਿੰਗ ਦੀ ਭੇਟ ਚੜ੍ਹ ਚੁਕੇ ਹਨ। ਜੁਲਾਈ ਦੇ ਇਕੋ ਹਫਤੇ ਵਿਚ ਹੀ ਦੋ ਘਸੁੰਨ ਬਾਜ਼ਾਂ ਦੀ ਮੌਤ ਹੋ ਗਈ। ਯੂਰਪੀ ਮਿਡਲ ਵ੍ਹੇਟ ਘਸੁੰਨ ਬਾਜ਼ੀ ਵਿਚ ਇੰਗਲੈਂਡ ਦੇ ਐਲਨ ਮਿੰਟਰ ਨੇ 12 ਵੇਂ ਚੱਕਰ ਵਿਚ ਇਟਲੀ ਦੇ 29 ਸਾਲਾਂ ਐਂਜਲੋਂ ਜਾਕੋਪੁਕੀ ਨੂੰ ਨਾਕ ਆਊਟ ਕਰ ਦਿਤਾ। ਜਾਕੋਪੁਕੀ ਦੇ ਦਿਮਾਗ ਦੀ ਨਸ ਫਟ ਗਈ। ਤਿੰਨ ਘੰਟੇ ਲੰਬੇ ਅਪਰੇਸ਼ਨ ਤੋਂ ਬਾਅਦ ਵੀ ਜਾਕੋਪੁਨੀ ਹੋਸ਼ ਵਿਚ ਨਾ ਆਇਆ, ਅਤੇ ਤੀਸਰੇ ਦਿਨ ਉਸ ਦੀ ਮੌਤ ਹੋ ਗਈ। ਉਸੇ ਹਫਤੇ ਇਹੋ ਜਿਹੇ ਹਾਲਾਤ ਵਿਚ ਹੀ ਸਪੇਨ ਦੇ 19 ਸਾਲਾਂ ਨੌਜਵਾਨ ਲਾਈਟ-ਹੈਵੀਵ੍ਹੇਟ ਘਸੁੰਨ ਬਾਜ਼ ਸਾਲਵੇਡੋਰ ਪੌਂਸ ਦੀ ਮੌਤ ਹੋ ਗਈ। ਜੁਆਨ ਤੋਰੇਸ ਨਾਲ ਲੜਦਿਆਂ ਤੀਸਰੇ ਚੱਕਰ ਵਿਚ ਹੀ ਸਿਰ ਫਟ ਜਾਣ ਤੋਂ ਬਾਅਦ ਪੌਂਸ ਹੋਸ਼ ਵਿਚ ਨਹੀਂ ਆਇਆ।

ਇਹਨਾਂ ਮੌਤਾਂ ਤੋਂ ਬਾਅਦ ਤੇ ਹੁਣ ਘਸੁੰਨ ਬਾਜ਼ੀ ਤੇ ਸਖਤ ਪਾਬੰਦੀਆਂ ਲਾਉਣ ਦੀਆਂ ਮੰਗਾਂ ਦਿਨ-ਬ-ਦਿਨ ਵਧ ਰਹੀਆਂ ਹਨ। ਹਾਰੇ ਹੋਏ ਘਸੁੰਨ ਬਾਜ਼ ਨੂੰ ਅਗਲੇ ਤਿੰਨ ਮਹੀਨੇ ਤੱਕ ਰਿੰਗ ਵਿਚ ਨਾ ਉਤਰਨ ਦੇਣ ਅਤੇ ਹਰ ਮੁਕਾਬਲੇ ਤੋਂ ਬਾਅਦ ਪੂਰੀ ਡਾਕਟਰੀ ਜਾਂਚ ਕਰਾਉਣ ਲਈ ਜ਼ੋਰ ਦਿਤਾ ਜਾਣ ਲਗ ਪਿਆ ਹੈ, ਤਾਕਿ ਉਹਨਾ ਨੂੰ ਮੁਕਾਬਲੇ ਵੇਲੇ ਇਹ ਪਤਾ ਲਗ ਸਕੇ ਕਿ ਕਦੋਂ ਘਸੁੰਨ ਬਾਜ਼ ਗੰਭੀਰ ਰੂਪ ਵਿਚ ਜ਼ਖਮੀ ਹੋ ਚੁਕਿਆ ਹੈ ਤੇ ਮੁਕਾਬਲਾ ਰੋਕ ਦਿਤਾ ਜਾਏ। ਸਪੇਨ ਦੇ ਅਧਕਾਰੀਆਂ ਨੇ ਘਸੁੰਨ ਬਾਜ਼ ਨੂੰ ਦੋ ਦਿਨ ਹਸਪਤਾਲ ਵਿਚ ਰਖਣ, ਚਕਰਾਂ ਦੀ ਗਿਣਤੀ ਘਟਾ ਕੇ ਦਸ ਕਰਨ ਅਤੇ ਚਕਰਾਂ ਦੇ ਵਿਚਕਾਰਲਾ ਸਮਾ ਵਧਾਉਣ ਦਾ ਪ੍ਰਸਤਾਵ ਰਖਿਆ ਹੈ। ਇਹ ਉਪਾਅ ਰਿੰਗ ਵਿਚ ਮੌਤਾਂ ਦੀ ਗਿਣਤੀ ਘਟਾ ਤੇ ਜ਼ਰੂਰ ਸਕਦੇ ਹਨ, ਪਰ ਬਿਲਕੁਲ ਖਤਮ ਨਹੀਂ ਕਰ ਸਕਦੇ। ਸਵਾਲ ਇਹ ਹੈ ਕਿ ਕੀ ਆਦਮੀ ਦੀ ਪਸ਼ੂ ਬਿਰਤੀ ਨੂੰ ਬੜਾਵਾ ਦੇਣ ਵਾਲੇ ਇਸ ਰੋਮਾਂਚਿਕ ਖੇਲ (?) ਨੂੰ ਜਾਰੀ ਰਖਣਾ ਬਹੁਤ ਜ਼ਰੂਰੀ ਹੈ?

# ਮਾਸਕੋ ਉਲੰਪਿਕ ਦਾ 'ਪ੍ਰਤੀਕ' ਮੀਸ਼

1980 ਵਿਚ ਮਾਸਕੋ ਵਿਚ ਹੋਣ ਵਾਲੀਆਂ ਉਲਪਿੰਕ ਖੇਡਾਂ ਲਈ ਜਦੋਂ ਕਿਸੇ 'ਪ੍ਰਤੀਕ' ਦੀ ਚੋਣ ਕਰਨ ਦਾ ਮਾਮਲਾ ਸਾਹਮਣੇ ਆਇਆਂ ਤਾਂ ਇਕ ਇਕ ਕਰਕੇ ਕਈ ਉਲਝਨਾਂ ਸਾਹਮਣੇ ਆਈਆ।

ਜਦੋਂ ਇਹ ਫੈਸਲਾ ਹੋ ਗਿਆ ਕਿ 1980 ਦੀਆਂ ਉਲੰਪਿਕ ਮਾਸਕੋ ਵਿਚ ਹੀ ਹੋਣਗੀਆਂ, ਲੋਕਾਂ ਨੇ ਬਹੁਤ ਸਾਰੇ ਸੁਝਾ ਭੇਜਣੇ ਸ਼ੁਰੂ ਕਰ ਦਿਤੇ। ਪਰ ਪ੍ਰਬੰਧਕ ਇਸੇ ਪਰੰਪਰਾ ਨੂੰ ਹੀ ਕਾਇਮ ਰਖਣਾ ਚਾਹੁੰਦੇ ਸਨ, ਕਿ ਕਿਸੇ ਜੰਤੂ ਨੂੰ ਹੀ ਪ੍ਰਤੀਕ ਦੇ ਤੌਰ ਤੇ ਰਖਿਆ ਜਾਏ। ਦੂਰ ਦਰਸ਼ਨ ਤੇ ਜੀਵ ਜੰਤੂਆਂ ਬਾਰੇ ਵਧੀਆਂ ਪ੍ਰੋਗਰਾਮ ਪੇਸ਼ ਕਰਨ ਵਾਲੇ ਵੇਸਲੀ ਪੇਸਕੋਵ ਕੋਲੋਂ ਇਸ ਸਿਲਸਲੇ ਵਿਚ ਮਦਦ ਮੰਗੀ ਗਈ। ਪੇਸਕੋਵ ਦੀ ਅਪੀਲ ਤੇ ਲੋਕਾਂ ਨੇ ਮਧੂ ਮੱਖੀ ਤੋਂ ਲੈ ਕੇ ਹਿਰਨ ਤੱਕ ਬਹੁਤ ਸਾਰੇ ਜੰਤੂਆਂ ਦੇ ਸੁਝਾ ਦਿਤੇ। ਪਰ ਇਹਨਾਂ ਵਿਚ ਕੋਈ 40 ਹਜ਼ਾਰ ਲੋਕ ਐਸੇ ਸੀ, ਜਿਹਨਾਂ ਦੀ ਇਕੋ ਰਾਏ ਸੀ। ਤੇ ਉਹ ਰਾਏ ਇਹ ਸੀ ਕਿ ਰੂਸੀ ਰਿੱਛ ਦੇ ਬੱਚੇ 'ਮੀਸ਼ਾ' ਨੂੰ ਪ੍ਰਤੀਕ ਦੇ ਤੌਰ ਤੇ ਨਿਸਚਤ ਕੀਤਾ ਜਾਏ। ਸੋ 40 ਹਜ਼ਾਰ ਲੋਕਾਂ ਦੀਆਂ ਭਾਵਨਾਵਾਂ ਦਾ ਸਤਿ-ਕਾਰ ਕਰਦੇ ਹੋਏ 1980 ਦੀਆਂ ਉਲੰਪਿਕ ਖੇਡਾਂ ਦਾ ਪ੍ਰਤੀਕ ਮੀਸ਼ਾ ਨਿਸ਼ਚਤ ਕੀਤਾ ਗਿਆ।

ਹੁਣ ਕਿਸੇ ਐਸੇ ਕਲਾਕਾਰ ਦੀ ਲੋੜ ਸੀ ਜਿਹੜਾ ਲਕੜੀ, ਧਾਤ, ਪਲਾਸਟਕ, ਪੋਰਸੀਲੀਨ ਤੇ ਕੱਚ ਤੇ ਉਤਾਰਨ ਲਈ ਇਹਦੀ ਤਸਵੀਰ ਬਣਾ ਸਕੇ। ਇਸ ਕੰਮ ਲਈ ਕਰਵਾਏ ਗਏ ਇਕ ਮੁਕਾਬਲੇ ਵਿਚ 42 ਸਾਲਾਂ ਕਲਾਕਾਰ ਵਿਕਟਰ ਚਿਜ਼ੀ ਕੋਵ ਦੀ ਜਿੱਤ ਹੋਈ। ਉਲੰਪਿਕ ਮੁਕਾਬਲਿਆਂ ਲਈ ਬਣਾਈ ਗਈ ਇਹ ਤਸਵੀਰ ਹਰ ਪਖੋਂ ਸੰਪੂਰਨ ਸੀ। ਮੁਸਕਰਾਂਦਾ ਚੇਹਰਾ, ਗਠਿਆ ਹੋਇਆ ਸਰੀਰ, ਉਤਸ਼ਾਹ, ਤੇ ਆਤਮ ਵਿਸ਼ਵਾਸ। ਖੁਸ਼ੀ ਨਾਲ ਭਰੇ ਹੋਏ ਮੀਸ਼ੇ ਦੇ ਲੱਕ ਦਵਾਲੇ ਪੰਜ ਰੰਗੀ ਉਲਿੰਪਕ ਜ਼ੰਜਰੀ ਬਨ੍ਹੀ ਹੋਵੇਗੀ।

ਅਣਪਛਾਤਾ ਮੀਸ਼ਾ ਹੁਣ ਪੋਸਟਰਾਂ, ਟਿਕਟਾਂ, ਬੈਗਾਂ, ਰੁਮਾਲਾਂ ਅਤੇ ਖੇਡ ਪੁਸ਼ਾਕਾਂ ਰਾਹੀਂ ਹੱਦਾਂ ਟਪ ਕੇ ਸਭ ਲਈ ਜਾਣਿਆ ਪਛਾਣਿਆ ਹੋ ਜਾਵੇਗਾ।

# ਸੋਵੀਅਤ ਯੂਨੀਅਨ : ਜਿਥੇ ਭਾਸ਼ਾਵਾਂ ਦੀ ਕੋਈ ਲੜਾਈ ਨਹੀਂ

ਅੰਤਿਮ ਵਿਸ਼ਲੇਸ਼ਣ ਵਿਚ ਭਾਸ਼ਾਈ ਜੰਗ ਨੇ ਭਾਸ਼ਾਵਾਂ ਤੋਂ ਕੁਝ ਲੈਣਾ ਨਹੀਂ, ਹਾਲਾਂ ਕਿ ਕਈ ਦੂਜ ਝੰਡਿਆਂ ਥੱਲੇ, ਭਾਸ਼ਾਈ ਪ੍ਰਸ਼ਨ ਨੂੰ ਦੂਜੇ ਕਾਰਨਾਂ ਅਤੇ ਸਵਾਰਥਾਂ ਨੂੰ ਲੈ ਕੇ ਭੜਕਾਇਆ ਜਾਂਦਾ ਰਿਹਾ ਹੈ।

ਕਿਸੇ ਖੇਤਰੀ, ਜਾਤੀ ਸੰਬੰਧੀ ਜਾਂ ਜਮਾਤੀ ਸਵਾਰਥਾਂ ਦੀ ਪੂਰਤੀ ਨੂੰ ਧਿਆਨ ਵਿਚ ਨਾ ਰਖਕੇ ਭਾਸ਼ਾਈ ਸਮੱਸਿਆ ਦੀ ਦ੍ਰਿਸ਼ਟੀ ਨਾਲ ਵਿਚਾਰਦੇ ਹੋਏ, ਇਹ ਨਤੀਜਾ ਨਿਕਲਦਾ ਹੈ ਕਿ ਇਕ ਬਹੁਭਾਸ਼ੀ ਸਮਾਜ ਸਾਰੀਆਂ ਭਾਸ਼ਾਵਾਂ ਦੇ ਵਿਕਾਸ ਲਈ ਜਿਸ ਵਿਚ ਹਰ ਇਕ, ਦੂਜੇ ਨੂੰ ਅਮੀਰ ਬਣਾਏ, ਮੌਕਾ ਦੇ ਸਕਦਾ ਹੈ। ਇਸ ਦੇ ਲਈ ਦੋ ਪਹਿਲੀਆਂ ਸ਼ਰਤਾਂ ਹਨ। ਹਰ ਇਕ ਭਾਸ਼ਾਈ ਵਰਗ ਨੂੰ, ਭਾਵੇਂ ਉਹ ਕਿੰਨਾ ਵੀ ਛੋਟਾ ਕਿਉਂ ਨਾ ਹੋਵੇ, ਸਥਿਰ ਰਹਿਣ ਅਤੇ ਵਿਕਸਤ ਹੋਣ ਦਾ ਹੱਕ ਪਰਾਪਤ ਹੋਣਾ ਚਾਹੀਦਾ ਹੈ। ਸਾਡੇ ਸਮੇਂ ਵਿਚ ਤਕਨਾਲੋਜੀ ਦੇ ਖੇਤਰ ਵਿਚ ਹੋਏ ਸ਼ਾਨਦਾਰ ਵਿਕਾਸ ਸੂਚਨਾਂ ਵਿਸਫੋਟ ਨੂੰ ਧਿਆਨ ਵਿਚ ਰਖਦੇ ਹੋਏ, ਅਜਿਹੇ ਸਾਰੇ ਭਾਸ਼ਾਈ ਵਰਗਾਂ ਦੇ ਲੋਕਾਂ ਨੂੰ ਇਕ ਅੱਡ ਭਾਸ਼ਾ, ਜਿਹੜੀ ਏਨੀ ਵਿਕਸਤ ਹੋਵੇ ਜੋ ਉਨ੍ਹਾਂ ਨੂੰ ਸਮੇਂ ਦੀ ਪ੍ਰਗਟੀ ਤੋਂ ਜਾਣੂ ਬਣਾਈ ਰਖ ਸਕੇ, ਸਿਖਣੀ ਚਾਹੀਦੀ ਹੈ। ਸੋਵੀਅਤ ਯੂਨੀਅਨ ਵਿਚ ਅਜਿਹੀ ਭਾਸ਼ਾ ਰੂਸੀ ਹੈ।

ਕੁਝ ਲੋਕ ਗ਼ਲਤੀ ਨਾਲ "ਰੂਸੀਕਰਣ" ਕਹਿਕੇ, ਇਸ ਸਥਿਤੀ ਦੀ ਵਿਆਖਿਆ ਕਰਦੇ ਹਨ। ਇਸ ਲਈ ਤੱਥਾਂ ਉਪਰ ਵਿਚਾਰ ਕਰਨਾ ਜ਼ਰੂਰੀ ਹੈ। ਸੋਵੀਅਤ ਯੂਨੀਅਨ ਵਿਚ 130 ਕੌਮਾਂ ਏਨੀਆਂ ਹੀ ਭਾਸ਼ਾਵਾਂ ਬੋਲਣ ਵਾਲੀਆਂ ਹਨ। ਰੂਸੀ ਕਰਾਂਤੀ ਸਮੇਂ ਇਨ੍ਹਾਂ ਵਿਚੋਂ 20 ਦੀਆਂ ਆਪਣੀਆਂ ਭਾਸ਼ਾਵਾਂ ਵਿਕਾਸ ਦੀਆਂ ਵਖ ਵਖ ਹਾਲਤਾਂ ਵਿਚ ਸਨ। ਕੇਵਲ ਚਾਰ—ਰੂਸੀ, ਯੂਕਰੇਨੀਆਈ, ਜਾਰਜੀਆਈ ਅਤੇ ਆਰਮੇਨੀਆਈ...... ਦੀ ਆਪਣੀ ਮੌਲਿਕ ਲੇਖ-ਵਿਵਸਥਾ ਸੀ। ਕੁਝ ਰੂਸੀ ਵਰਣਮਾਲਾ ਦਾ ਹੀ ਪਰਯੋਗ ਕਰਦੀਆਂ ਸਨ, ਉਸ ਵੇਲੇ ਦੇ ਰੂਸੀ ਰਾਜ ਵਿਚ ਲਾਤੀਨੀ, ਅਰਬੀ ਅਤੇ ਹਿਬਰੂ ਵੀ ਪਰਚਲਤ ਸਨ। ਪੜ੍ਹਣ ਲਿਖਣ ਦੀ ਯੋਗਤਾ ਦੀ ਪੱਧਰ ਬਹੁਤ ਨੀਵੀਂ ਸੀ ਅਤੇ ਲਿਖਣ ਦਾ ਕੰਮ ਲੋਕਾਂ ਦੀ ਪਹੁੰਚ ਤੋਂ ਬਾਹਰ ਸੀ। ਅੱਜ ਅਨਪੜ੍ਹਤਾ ਨੂੰ ਪੂਰੀ ਤਰ੍ਹਾਂ ਜੜ੍ਹ ਤੋਂ ਖਤਮ ਕਰ ਦਿਤਾ ਗਿਆ ਹੈ ਅਤੇ ਵੱਡੇ ਸਮੂਹ ਰੂਪ ਵਿਚ ਲੋਕਾਂ ਰਾਹੀਂ ਬੋਲੀਆਂ ਜਾਣ ਵਾਲੀਆਂ ਇਕ ਜਾਂ ਕਈ ਨਹੀਂ, ਅਨੇਕਾਂ ਭਾਸ਼ਾਵਾਂ ਸੋਵੀਅਤ ਯੂਨੀਅਨ ਵਿਚ ਅਗਾਂਹ ਵਧੂ ਅਵਸਥਾ ਵਿਚ ਹਨ। ਇਹ ਵਰਨਣ ਯੋਗ ਮਹੱਤਵ ਦਾ ਤੱਥ ਹੈ ਕਿ ਸੋਵੀਅਤ ਸੰਵਿਧਾਨ ਵਿਚ ਕਿਸੇ ਇਕ ਭਾਸ਼ਾ ਨੂੰ ਸਰਕਾਰੀ ਜਾਂ ਰਾਜ ਦੀ ਭਾਸ਼ਾ ਨਹੀਂ ਦਸਿਆ ਗਿਆ ਹੈ। ਇਸ ਲਈ ਰੂਸੀ ਸੋਵੀਅਤ ਯੂਨੀਅਨ ਦੀ ਸਰਕਾਰੀ ਭਾਸ਼ਾ ਨਹੀਂ ਹੈ। ਹਾਲਾਂ ਕਿ ਪੂਰੇ ਦੇਸ਼ ਵਿਚ ਇਹ ਸਭ ਲੋਕਾਂ ਦੀ ਪਰਵਾਣਤ ਭਾਸ਼ਾ ਜ਼ਰੂਰ ਹੈ। ਇਸਨੂੰ ਇਸ ਕਾਰਨ ਪਰਵਾਨ ਨਹੀਂ ਕੀਤਾ ਗਿਆ ਹੈ ਕਿ ਇਹ ਦੇਸ਼ ਦੇ ਸਭ ਤੋਂ ਵੱਡੇ ਬੋਲੀ ਬੋਲਣ ਵਾਲੇ ਵਰਗ ਦੀ ਭਾਸ਼ਾ ਹੈ, ਸਗੋਂ ਇਸ ਲਈ ਕਿ ਦੇਸ਼ ਦੀਆਂ ਦੂਜੀਆਂ ਭਾਸ਼ਾਵਾਂ ਦੇ ਵਿਚ ਰਿਸ਼ਤਾ ਜੋੜਨ ਵਾਲੀ ਭਾਸ਼ਾ ਬਣਨ ਲਈ ਸਭ ਤੋਂ ਵਧ ਯੋਗ ਹੈ।

ਭਾਸ਼ਾਈ ਸਮੱਸਿਆ ਦੇ ਹੱਲ ਵਾਸਤੇ, ਸੋਵੀਅਤ ਯੂਨੀਅਨ ਨੇ ਅਜਿਹੇ ਅਨੇਕਾਂ ਕਦਮ ਪੁੱਟੇ ਹਨ ਜਿਨ੍ਹਾਂ ਨੂੰ 'ਰੂਸੀਕਰਣ' ਨਹੀਂ ਕਿਹਾ ਜਾ ਸਕਦਾ। ਉਨ੍ਹਾਂ ਵਿਚੋਂ ਕੁਝ ਹਨ, ਵਿਦਵਾਨ ਲਿਖਤ ਭਾਸ਼ਾਵਾਂ ਵਿਚ ਸੁਧਾਰ, 40 ਭਾਸ਼ਾਵਾਂ ਦੇ ਲਈ ਜਿਨ੍ਹਾਂ ਦੀ ਆਪਣੀ ਲਿੱਪੀ ਨਹੀਂ ਸੀ, ਲਿੱਪੀ ਤਿਆਰ ਕਰਨਾ। ਵਿਆਕਰਣ ਅਤੇ ਪਾਠਪੁਸਤਕਾਂ ਤਿਆਰ ਕਰਨਾ। ਆਪਣੀ ਭਾਸ਼ਾ ਵਿਚ ਪੜ੍ਹਾਈ ਅਤੇ ਸਾਹਿਤ ਬਾਰੇ ਜਾਣਕਾਰੀ ਦੀ ਇੱਛਾ ਰਖਣ ਵਾਲੀਆਂ ਸਾਰੀਆਂ ਜਾਤਾਂ ਦੇ ਲਈ ਭਾਸ਼ਾਈ ਕਦਰਾਂ ਨੂੰ ਨਿਸਚਿਤ ਕਰਨਾ। ਲੋਕ ਤਾਂਤਰਿਕ ਦ੍ਰਿਸ਼ਟੀਕੋਣ ਤੋਂ ਅਨੇਕ ਭਾਸ਼ਾਵਾਂ ਦੀ ਸਮਾਜਿਕ ਭੂਮਿਕਾ ਨੂੰ ਗਤੀਸ਼ੀਲ ਬਣਾਉਣ ਦੇ ਯਤਨ ਕੀਤੇ ਗਏ। ਇਸਦੇ ਨਤੀਜੇ ਵਖ ਵਖ ਲੋਕਤੰਤਰਾਂ ਵਿਚ, ਜਿਥੇ ਸਭਿਆਚਾਰਕ, ਆਰਥਕ ਸੰਸਥਾਵਾਂ ਵਿਚ, ਅਦਾਲਤਾਂ ਵਿਚ, ਅਖਬਾਰਾਂ ਵਿਚ, ਟੈਲੀਵੀਜ਼ਨ, ਰੇਡੀਓ ਅਤੇ ਸਿਖਿਆ ਦੀਆਂ ਸਾਰੀਆਂ ਪੱਧਰਾਂ ਵਿਚ ਖੇਤਰੀ ਭਾਸ਼ਾ ਦਾ ਪਰਯੋਗ ਹੁੰਦਾ ਹੈ, ਬੁੱਧੀਜੀਵੀ ਵਰਗਾਂ, ਤਕਨੀਕੀ ਮਾਹਿਰਾਂ ਅਤੇ ਵਿਗਿਆਨਕਾਂ ਦੇ ਵੱਡੇ ਸਮੂਹ ਦੇ ਰੂਪ ਵਿਚ ਦੇਖਿਆ ਜਾ ਸਕਦਾ ਹੈ। ਨਤੀਜੇ ਵਜੋਂ, ਅਨੇਕਾਂ ਜਾਤੀ ਭਾਸ਼ਾਵਾਂ ਅਤੇ ਸਾਹਿਤ ਵਿਕਸਤ ਹੋ ਚੁਕੇ ਹਨ।

ਸਮਾਚਾਰ

# ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.)

**ਕੇਂਦਰੀ ਪੰਜਾਬੀ ਲੇਖਕ ਸਭਾ ਨੇ 6 ਫਰੇਂਡਜ਼ ਕਾਲੋਨੀ ਅਮ੍ਰਿਤਸਰ ਤੋਂ ਆਪਣੇ ਇਕ ਸਰਕੂਲਰ ਰਾਹੀਂ ਸੂਚਨਾ ਦਿਤੀ ਹੈ ਕਿ ਸ੍ਰੀ ਗੁਰਚਰਨ ਸਿੰਘ 'ਸਹਿੰਸਰਾ'** ਜਨਰਲ ਸਕੱਤਰ ਜੋ ਪਿੱਛੇ ਕਈ ਮਹੀਨੇ ਬਹੁਤ ਬੀਮਾਰ ਰਹੇ ਹਨ ਤੇ ਸਭਾ ਦਾ ਕੰਮ ਨਹੀਂ ਕਰ ਸਕੇ, ਹੁਣ ਕੁਝ ਠੀਕ ਹਨ। ਘਰ ਬੈਠ ਕੇ ਕੰਮ ਕਰਨ-ਯੋਗ ਹੋਏ ਹਨ, ਭਾਵੇਂ ਕਿ ਬਾਹਰ ਤੁਰ ਫਿਰ ਨਹੀਂ ਸਕਦੇ। ਆਸ ਹੈ ਸਭਾ ਦੇ ਕੰਮਾਂ ਵਿਚ ਆਈ ਢਿੱਲ ਹੁਣ ਇਕ ਹੱਦ ਤੱਕ ਦੂਰ ਹੋ ਸਕੇਗੀ।

**ਸਭਾ ਦੀ ਸਲਾਨਾ ਚੋਣ :** ਸਭਾ ਦਾ ਵਾਰਸ਼ਕ ਚੋਣ ਸਮਾ-ਗਮ ਜਨਵਰੀ 1979 ਦੇ ਅੰਤ ਵਿਚ ਹੋਵੇਗਾ। ਵਿਧਾਨ ਅਨੁਸਾਰ ਉਹੋ ਮੈਂਬਰ ਤੇ ਸਭਾਵਾਂ ਭਾਗ ਲੈ ਸਕਣਗੇ ਜੋ ਆਪਣਾ ਚੰਦਾ 31 ਦਸੰਬਰ, 1978 ਤੱਕ ਦਫ਼ਤਰ ਵਿਚ ਪੁਜਦਾ ਕਰ ਦੇਣਗੇ। ਸਾਰੀਆਂ ਸਭਾਵਾਂ ਨੂੰ ਆਪਣੇ ਮੈਂਬਰਾਂ ਦਾ ਚੰਦਾ, ਸਮੇਤ ਨਾਵਾਂ ਤੇ ਉਨ੍ਹਾਂ ਦੇ ਡਾਕ ਪਤਿਆਂ ਦੇ ਨਿਸਚਿਤ ਤਾਰੀਖ ਤੱਕ ਭੇਜ ਦੇਣਾ ਚਾਹੀਦਾ ਹੈ। ਸਬੰਧਤ ਸਭਾਵਾਂ ਰਾਹੀਂ ਮੈਂਬਰੀ ਚੰਦਾ, ਪ੍ਰਤੀ ਮੈਂਬਰ ਇਕ ਰੁਪਿਆ ਤੇ ਸਿਧਾ ਮੈਂਬਰ ਲਈ 3 ਰੁਪੈ ਵਾਰਸ਼ਕ ਚੰਦਾ ਹੈ।

**ਜਲੰਧਰ ਵਿਚ ਸਮਾਗਮ :** 'ਪੰਜਾਬੀ ਭਾਸ਼ਾ ਦੀਆਂ ਸਮਸਿ-ਆਵਾਂ' ਬਾਰੇ ਇਕ ਸਮਾਗਮ 3 ਦਸੰਬਰ, 1978 ਨੂੰ ਜਲੰਧਰ ਵਿਖੇ ਕਰਨਾ ਮਿਥਿਆ ਗਿਆ ਸੀ। ਕੁੱਝ ਇਕ ਕਾਰਨਾਂ ਕਰਕੇ, ਇਹ ਤਾਰੀਖ ਬਦਲਣੀ ਪਈ ਹੈ। 29-11-78 ਨੂੰ ਜਲੰਧਰ ਵਿਚ ਸਭਾ ਦੇ ਮੀਤ ਪ੍ਰਧਾਨ ਸ. ਸਾਧੂ ਸਿੰਘ ਹਮਦਰਦ ਦੀ ਪ੍ਰਧਾਨਗੀ ਹੇਠ ਹੋਈ ਸਕੱਤਰਾਂ ਦੀ ਮੀਟਿੰਗ ਵਿਚ ਇਹ ਸਮਾਗਮ 31.12.78 ਨੂੰ, ਦੇਸ਼ ਭਗਤ ਯਾਦਗਰ ਹਾਲ, ਜਲੰਧਰ ਵਿਚ ਕਰਨ ਦਾ ਨਿਰਣਾ ਲਿਆ ਹੈ। ਪ੍ਰੋਗਰਾਮ ਹੇਠਾਂ ਅਨੁਸਾਰ ਹੋਵੇਗਾ :

31 ਦਸੰਬਰ, 1978 ਨੂੰ ਸੁਬਹ 10-00 ਵਜੇ ਇਕ ਗੋਸ਼ਟੀ ਹੋਵੇਗੀ ਜਿਸ ਦਾ ਵਿਸ਼ਾ ਹੈ 'ਪੰਜਾਬੀ ਦਾ ਬਾਲ ਸਾਹਿਤ—ਸਥਿਤੀ ਤੇ ਸਮਸਿਆਵਾਂ'। 12-00 ਵਜੇ 'ਪੰਜਾਬੀ ਭਾਸ਼ਾ ਦੀਆਂ ਸਮਸਿਆਵਾਂ ਬਾਰੇ ਪੇਪਰ ਪੜ੍ਹੇ ਜਾਣਗੇ ਤੇ ਵਿਚਾਰ ਵਟਾਂਦਰਾ ਹੋਵੇਗਾ। ਸਭਾਵਾਂ ਇਸ ਸੰਬੰਧ ਵਿਚ ਪਾਸ ਕੀਤੇ ਜਾਣ ਵਾਲੇ ਮਤੇ ਜਾਂ ਹੋਰ ਸੁਝਾਅ ਲਿਖ ਕੇ ਭੇਜ ਸਕਦੀਆਂ ਹਨ। ਇਹ ਸੁਝਾਅ 15.12.78 ਤੱਕ ਪੁਜਣੇ ਚਾਹੀਦੇ ਹਨ।

—ਪ੍ਰੋ. ਮੋਹਨ ਸਿੰਘ ਬਾਰੇ ਸੈਮੀਨਾਰ ਛੇਤੀ ਕੀਤਾ ਜਾਵੇਗਾ। ਪੇਪਰ ਪੁੱਜ ਗਏ ਹਨ, ਜੋ ਛਪ ਰਹੇ ਹਨ। **ਪੰਜਾਬੀ ਸਾਹਿਤ ਵਿਚ ਸ਼ਲੀਲ ਤੇ ਅਸ਼ਲੀਲਤਾ ਦੀ ਸੀਮਾਂ** ਬਾਰੇ ਲੇਖ ਮੰਗੇ ਗਏ ਸਨ। ਕੁਝ ਕੁ ਲੇਖਕਾਂ ਨੇ ਲਿਖ ਕੇ ਭੇਜਿਆ ਹੈ ਪਰ ਅਜੇ ਲਿਖਤਾਂ ਲੋੜ ਤੋਂ ਕਿਤੇ ਘੱਟ ਹਨ। ਜੋ ਵੀ ਲੇਖਕ ਚਾਹੇ ਇਸ ਵਿਸ਼ੇ ਉੱਤੇ 1500 ਸ਼ਬਦਾਂ ਦਾ ਲੇਖ ਲਿਖ ਕੇ ਭੇਜ ਸਕਦਾ ਹੈ। ਕੇਂਦਰੀ ਲੇਖਕ ਸਭਾ ਤੇ ਸੰਬੰਧਤ ਲੇਖਕ ਸਭਾਵਾਂ ਦਾ ਇਤਿਹਾਸ ਛਾਪਣ ਦੀ ਯੋਜਨਾ ਇਸ ਕਰਕੇ ਪ੍ਰਗਤੀ ਨਹੀਂ ਕਰ ਸਕੀ ਕਿਉਂਕਿ ਬਹੁਤ ਸਾਰੀਆਂ ਸਭਾਵਾਂ ਨੇ ਬਾਰ ਬਾਰ ਕਹਿਣ ਤੇ ਵੀ ਆਪਣੀ ਸਭਾ ਬਾਰੇ ਲਿਖ ਕੇ ਨਹੀਂ ਭੇਜਿਆ। ਹੁਣ ਫਿਰ ਬੇਨਤੀ ਹੈ ਕਿ ਜਿਨ੍ਹਾਂ ਸਭਾਵਾਂ ਨੇ ਆਪਣਾ ਇਤਿਹਾਸ ਲਿਖ ਨਹੀਂ ਭੇਜਿਆ, ਉਹ ਭੇਜ ਦੇਣ। ●

# ਬਾਵਾ ਬੁਧ ਸਿੰਘ ਯਾਦ ਸਮਾਗਮ

ਭਾਸ਼ਾ ਵਿਭਾਗ ਪੰਜਾਬ ਵਲੋਂ 9, 10 ਦਸੰਬਰ 1978 ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਬਾਵਾ ਬੁਧ ਸਿੰਘ ਦੀ ਜਨਮ ਸ਼ਤਾਬਦੀ ਦੇ ਸਬੰਧ ਵਿਚ ਗੋਸ਼ਟੀਆ ਦਾ ਪਰਬੰਧ ਕੀਤਾ ਗਿਆ। ਪਹਿਲੇ ਦਿਨ ਡਾ. ਜੇ. ਐਲ. ਸ਼ਰਮਾ ਨੇ ਬਾਵਾ ਬੁਧ ਸਿੰਘ ਦੀ ਨਾਟਕ ਕਲਾ ਤੇ ਪੇਪਰ ਪੜ੍ਹਿਆ ਅਤੇ ਡਾ. ਰਤਨ ਸਿੰਘ ਜੱਗੀ ਦਾ ਪੇਪਰ ਬਾਵਾ ਜੀ ਦੀ ਕਵਿਤਾ ਬਾਰੇ ਪੜ੍ਹ ਕੇ ਸੁਣਾਇਆ ਗਿਆ। ਦੂਸਰੇ ਦਿਨ ਡਾ. ਪਰਮਿੰਦਰ ਸਿੰਘ ਨੇ 'ਪੰਜਾਬੀ ਆਲੋਚਨਾ ਸਾਹਿਤ ਤੇ ਬਾਵਾ ਬੁਧ ਸਿੰਘ ਅਤੇ ਪ੍ਰੋ. ਪਿਆਰਾ ਸਿੰਘ ਪਦਮ ਵਲੋਂ 'ਬਾਵਾ ਬੁਧ ਸਿੰਘ ਜੀ ਦੀ ਪੰਜਾਬੀ ਸੇਵਾ' ਦੇ ਵਿਸ਼ੇ ਉਤੇ ਪੇਪਰ ਪੜ੍ਹੇ ਗਏ। ਭਾਸ਼ਾ ਵਿਭਾਗ ਵਲੋਂ ਇਸ ਸਮੇਂ ਪੰਜਾਬੀ ਪੁਸਤਕ ਮੇਲੇ ਦਾ ਪਰਬੰਧ ਵੀ ਕੀਤਾ ਗਿਆ।

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

: 269656
Phones : Office : 275938
Resi. : 213054

# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੋਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬,

Manufacturers & Suppliers of :

TUKRIDAR PRINTED SHAMIANAS & KANATS

FOR ALL KINDS, IN ATTRACTIVE AND GUARANTEED FAST COLOURS ;

WOODEN & STEEL FURNITURE

PLEASE CONTACT

# NAMDHARI AGENCIES

**2/2068 CHAH ANDARA,**

**(Behind Jubilee Cinema)**

**CHANDNI CHOWK, DELHI-110006**

# ਵਰਿਆਮ ਬਾਰੇ

ਪਿਛਲੇ ਅੰਕ ਵਿਚ ਅਸੀਂ ਵਰਿਆਮ ਬਾਰੇ ਪਾਠਕਾਂ ਦੀ ਸੇਵਾ ਵਿਚ ਕੁਝ ਬੇਨਤੀਆਂ ਕੀਤੀਆਂ ਸਨ। ਭੁੰਤਰ (ਕੁਲੂ) ਤੋਂ ਵਰਿਆਮ ਸਨੇਹੀ ਸ. ਕੇਹਰ ਸਿੰਘ ਹਮਰਾਹੀ ਜੀ ਨੇ ਤੇਰਾਂ ਸਾਲਾਨਾ ਗਾਹਕਾਂ ਦੇ ਚੰਦੇ ਭੇਜ ਦਿਤੇ ਹਨ ਅਤੇ ਅਗੋਂ ਹੋਰ ਵੀ ਭੇਜਣ ਦਾ ਵਾਇਦਾ ਕੀਤਾ ਹੈ। ਵਿਸ਼ੇਸ਼ ਸਾਲਾਨਾ ਅੰਕ ਵਾਸਤੇ ਇਸ਼ਤਿਹਾਰ ਵੀ ਆਏ ਹਨ। ਇਸ ਨਾਲ ਸਾਡਾ ਹੌਸਲਾ ਨਿਰਸੰਦੇਹ ਵਧਿਆ ਹੈ। ਪਰ ਸੱਚ ਮੁੱਚ ਹੀ ਅਜੇ ਇਸ ਪਰਸੰਗ ਵਿਚ ਗੋਹੜੇ ਚੋਂ ਪੂਣੀ ਹੀ ਕੱਤੀ ਗਈ ਹੈ। ਖਰਚਿਆਂ ਦਾ ਪਹਾੜਾ ਜੇਡਾ ਭਾਰ ਚੁਕਣ ਲਈ ਤੁਹਾਡੀ ਬਹੁਤ ਲੋੜ ਹੈ। ਅਸੀਂ ਅਪੀਲ ਕਰਦੇ ਹਾਂ ਕਿ ਦੇਸ ਵਿਦੇਸ਼ ਦੇ ਦੂਰ ਨੇੜੇ ਕੋਨਿਆਂ ਤੇ ਬੈਠੇ ਸਾਡੇ ਸਮੂਹ ਪਾਠਕ ਵਰਿਆਮ ਦੀ ਪਾਠਕ ਵਧਾਊ ਮੁਹਿੰਮ ਵਿਚ ਹਿਸਾ ਲੈਣ। ਅਸੀਂ ਆਪਣੇ ਦੋਸਤਾਂ ਮਿੱਤਰਾਂ ਅਤੇ ਪਿਆਰਿਆਂ ਨੂੰ ਵੀ ਵਿਸ਼ੇਸ਼ ਅਪੀਲ ਕਰਦੇ ਹਾਂ ਕਿ ਉਹ ਆਲਸ ਤਿਆਗ ਕੇ ਤਗੜੇ ਹੋ ਕੇ ਇਸ ਪਾਸੇ ਲਗਣ। ਜ਼ਰਾ ਧਿਆਨ ਦੇਣ ਦੀ ਹੀ ਲੋੜ ਹੈ। ਯਥਾ ਸ਼ਕਤ ਪੰਜ ਦਸ ਵੀਹ ਪੰਜਾਹ ਗਾਹਕ ਆਪਣੀ ਸਮਰਥਾ ਅਨੁਸਾਰ ਬਣਾਓ। ਅੱਜ ਤੋਂ ਹੀ ਆਪਣੇ ਆਪਣੇ ਥਾਂ ਹਰ ਪਾਠਕ ਸੋਚ ਲਏ ਕਿ ਉਹ ਆਪ ਚੰਦਾ ਦੇ ਕੇ ਪਰਚਾ ਪੜ੍ਹਦਾ ਹੈ ਕਿ ਨਹੀਂ। ਉਸ ਨੇ ਵਰਿਆਮ ਵਾਸਤੇ ਕੀ ਕੀਤਾ ਹੈ ਅਤੇ ਕੀ ਕਰਨਾ ਹੈ।

ਜਿਨਾਂ ਸਜਨਾਂ ਦੇ ਪਿਛਲੇ ਚੰਦੇ ਖਤਮ ਹੋ ਗਏ ਹਨ ਉਹਨਾਂ ਨੂੰ ਮਨੀਆਰਡਰ ਫਾਰਮ ਭੇਜੇ ਗਏ ਹਨ ਜਿਸ ਦਾ ਹੁੰਗਾਰਾ ਤਸਲੀ ਬਖਸ਼ ਹੈ। ਜਿਨਾਂ ਸਜਨਾਂ ਨੇ ਆਪਣਾ ਚੰਦਾ ਮਾਰਚ ਅਪਰੈਲ ਤੱਕ ਵੀ ਦਿਤਾ ਸੀ ਪਰ ਉਹਨਾਂ ਨੇ ਵਿਸ਼ੇਸ਼ ਅੰਕ ਤੇ ਪਹਿਲੇ ਅੰਕ ਪ੍ਰਾਪਤ ਕੀਤੇ ਸਨ ਉਹਨਾਂ ਦਾ ਚੰਦਾ ਨਵੰਬਰ 1978 ਤੱਕ ਸਮਾਪਤ ਹੋ ਜਾਂਦਾ ਹੈ ਉਹ ਇਸ ਗੱਲ ਵੱਲ ਧਿਆਨ ਦੇਣ ਤੇ ਅਗਲੇ ਸਾਲ ਲਈ ਚੰਦਾ ਛੇਤੀ ਭਿਜਵਾ ਦੇਣ।

**ਸੂਬਾ ਸਾਹਿਬ ਸਿੰਘ ਸ਼ਤਾਬਦੀ :** ਸੂਬਾ ਸਾਹਿਬ ਸਿੰਘ ਜੀ ਨੇ ਅੰਗਰੇਜ਼ ਸਾਮਰਾਜ ਵਿਰੁਧ ਲੜੇ ਗਏ ਨਾਮਧਾਰੀ ਅੰਦੋਲਨ ਵਿਚ ਭਰਪੂਰ ਹਿਸਾ ਪਾਇਆ ਹੈ। ਸਤਿਗੁਰੂ ਰਾਮ ਸਿੰਘ ਜੀ ਨਾਲ ਹੀ ਉਹ ਜਲਾਵਤਨ ਕੀਤੇ ਗਏ। ਫੇਰ ਅਦਨ (ਅਰਬ) ਵਿਚ ਭੇਜੇ ਗਏ ਅਤ ਹਜ਼ਾਰੀ ਬਾਗ (ਬਿਹਾਰ) ਜੇਲ ਵਿਚ 10 ਜੂਨ 1879 ਨੂੰ ਉਹ ਸ਼ਹੀਦੀ ਪ੍ਰਾਪਤ ਕਰ ਗਏ।

ਉਹਨਾਂ ਦੀ ਸ਼ਤਾਬਦੀ ਦੇ ਸਬੰਧ ਵਿਚ ਅਸੀਂ ਇਕ ਵਿਸ਼ੇਸ਼ਅਕ ਕਢਣ ਦੇ ਆਹਰ ਵਿਚ ਹਾਂ। ਇਸੇ ਸ਼ਤਾਬਦੀ ਨੂੰ ਸਪਰਪਤ ਅਸੀਂ ਇਕ ਲੇਖ ਲੜੀ ਅਗਲੇ ਅੰਕ ਤੋਂ ਸ਼ੁਰੂ ਕਰ ਰਹੇ ਹਾਂ। ਇਸ ਦੇ ਕਰਤਾ ਪ੍ਰਸਿਧ ਲੇਖਕ ਸ. ਸਵਰਨ ਸਿੰਘ ਸਨੇਹੀ ਹਨ ਜਿਨ੍ਹਾਂ ਨੇ ਇੰਗਲੈਂਡ ਵਿਚ ਵੀ ਜਾ ਕੇ ਖੋਜ ਦਾ ਕੰਮ ਕੀਤਾ ਹੈ। ਵਿਸ਼ੇਸ਼ ਅੰਕ ਆਪਣੀ ਮਿਸਾਲ ਆਪ ਹੀ ਹੋਵੇਗਾ—ਇਸ ਤੋਂ ਇਲਾਵਾ ਪਰਚੇ ਵਿਚ ਨਵੇਂ ਸਾਹਿਤਕ ਵਾਧੇ ਵੀ ਕੀਤੇ ਜਾ ਰਹੇ ਹਨ।

ਤੁਸੀਂ ਆਪਣੇ ਚੰਦੇ, ਮਿੱਤਰਾਂ ਦੇ ਚੰਦੇ, ਇਸ਼ਤਿਹਾਰ, ਸਹਾਇਤਾ ਆਦਿਕ ਭੇਜ ਕੇ ਸਾਡਾ ਹੱਥ ਵਟਾਉਣ ਵਿੱਚ ਸਹਾਈ ਹੋਵੋ।ਤੁਹਾਡੇ ਹੁੰਗਾਰੇ ਦੀ ਉਡੀਕ ਹੈ।

—ਜਗਦੀਸ਼ ਸਿੰਘ

Registered : P/JL—97 MONTHLY WARIAM December, 1978
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 10-12-1978